ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ


ਭਾਈ ਜੋਧ ਸਿੰਘ
ਐਮ.ਏ., ਡੀ.ਲਿਟ.





ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

SRI KARTARPURI BIR DE DARSHAN *(Punjabi)*
*by*
BHAI JODH SINGH

ISBN 81-7380-599-7

2000
ਤੀਜੀ ਵਾਰ : 1100
ਮੁੱਲ : 185-00 ਰੁਪਏ

ਡਾ. ਬਲਬੀਰ ਸਿੰਘ ਭਾਟੀਆ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪਰਕਾਸ਼ਿਤ
ਕੀਤੀ ਅਤੇ ਮੈਸਰਜ਼ ਰਾਮ ਪ੍ਰਿੰਟੋਗ੍ਰਾਫ਼, ਨਵੀਂ ਦਿੱਲੀ ਵਿਖੇ ਛਪੀ

# ਮੁਖਬੰਧ

ਇਹ ਪੁਸਤਕ ਪ੍ਰਕਾਸ਼ਿਤ ਕਰਨ ਦਾ ਕਾਰਨ ਸ੍ਰੀ ਕਰਤਾਰ ਪੁਰ ਵਾਲੀ ਆਦਿ ਬੀੜ ਬਾਬਤ ਪਏ ਭੁਲੇਖਿਆਂ ਨੂੰ ਦੂਰ ਕਰਨ ਦਾ ਹੈ। ਇਹ ਭੁਲੇਖੇ ਭਾਈ ਕਾਹਨ ਸਿੰਘ ਜੀ ਨਾਭਾ ਦੀ ਇਕ ਚਿੱਠੀ ਤੋਂ ਪਏ ਜੋ ਉਨ੍ਹਾਂ ੨੩ ਜਨਵਰੀ ੧੯੧੮ ਦੇ *'ਪੰਥ ਸੇਵਕ'* ਵਿਚ ਛਪਵਾਈ। ਉਸ ਦੀ ਨਕਲ ਹੇਠਾਂ ਦਿੱਤੀ ਜਾਂਦੀ ਹੈ।

"ਆਪ ਦੇ ੧੨ ਦਸੰਬਰ ਦੇ ਪਰਚੇ ਵਿਚ, 'ਭਾਈ ਕਾਹਨ ਸਿੰਘ ਜੀ ਦੀ ਗੁਪਤ ਚਿੱਠੀ' ਨਾਮਕ ਸਿਰਨਾਵੇਂ ਹੇਠ ਲਿਖੀ ਇਬਾਰਤ ਪੜ੍ਹ ਕੇ ਮੇਰੇ ਪਾਸ ਬਹੁਤ ਚਿਠੀਆਂ ਆਈਆਂ ਹੈਨ; ਜਿਨ੍ਹਾਂ ਵਿਚ ਲੋਕ ਮੈਥੋਂ ਪੁਛਦੇ ਹਨ ਕਿ ਮੈਂ 'ਰਾਗਮਾਲਾ' ਸੰਬੰਧੀ ਆਪਣੀ ਰਾਇ 'ਗੁਰਮਤ ਸੁਧਾਕਰ' ਦੇ ਵਿਰੁਧ ਕਿਉਂ ਬਦਲੀ ਹੈ। ਮੈਨੂੰ ਕੋਸ਼ ਦੇ ਕੰਮ ਤੋਂ ਵਿਹਲ ਨਹੀਂ, ਜੋ ਮੈਂ ਲੋਕਾਂ ਨੂੰ ਉੱਤਰ ਦੇ ਸਕਾਂ, ਪਰ ਪਬਲਿਕ ਨੂੰ ਨਿਰਸੰਦੇਹ ਕਰਨ ਵਾਸਤੇ ਇਹ ਚਿਠੀ ਲਿਖਦਾ ਹਾਂ।

ਜਿਸ ਚਿੱਠੀ ਦਾ ਜ਼ਿਕਰ 'ਖਾਲਸਾ ਸਮਾਚਾਰ' ਵਿਚ ਹੈ, ਉਹ ਮੈਂ ਚੀਫ਼ ਖ਼ਾਲਸਾ ਦੀਵਾਨ ਦੇ ਪ੍ਰਸ਼ਨਾਂ ਦੇ ਉੱਤਰ ਵਿਚ ਲਿਖੀ ਸੀ, ਜਿਸ ਦਾ ਭਾਵ ਇਹ ਸੀ ਕਿ ਮੈਂ ਇਹ ਸੁਣਕੇ ਹੈਰਾਨ ਹੋਇਆ ਹਾਂ ਕਿ ਬਾਬੂ ਤੇਜਾ ਸਿੰਘ ਜੀ ਨੇ *'ਰਾਗ ਮਾਲਾ'* ਕਢ ਦਿੱਤੀ ਹੈ, ਕਿਉਂਕਿ ਰਾਗਮਾਲਾ ਤਾਂ ਚਿਰ ਤੋਂ *ਗੁਰੂ ਗ੍ਰੰਥ ਸਾਹਿਬ* ਵਿਚੋਂ ਕਢੀ ਜਾ ਚੁਕੀ ਹੈ। ਅਨੇਕ ਪੁਰਾਣੇ ਲਿਖੇ ਹੋਏ ਗ੍ਰੰਥ ਸਾਹਿਬਾਨ ਬਿਨਾਂ ਰਾਗ ਮਾਲਾ ਮੌਜੂਦ ਹੈਨ।.........ਰਾਗ ਮਾਲਾ ਇਤਨੀ ਦੁਖਦਾਈ ਵਸਤੂ ਨਹੀਂ, ਉਸ ਤੋਂ ਵੀ ਵਧੀਕ ਬੁਰੇ ਲੇਖ ਕਈ ਗ੍ਰੰਥ ਸਾਹਿਬਾਂ ਵਿਚ ਪਾਏ ਜਾਂਦੇ ਹਨ, ਇਤਿ ਆਦਿ।

ਇਸ ਪ੍ਰਸੰਗ ਵਿਚ ਮੈਂ ਇਹ ਕਹੇ ਬਿਨਾਂ ਨਹੀਂ ਰਹਿ ਸਕਦਾ ਕਿ ਸਿਖਾਂ ਨੂੰ ਆਪਣੇ ਧਰਮ ਪੁਸਤਕਾਂ ਦੀ ਬਹੁਤ ਘੱਟ ਵਾਕਫ਼ੀਅਤ ਹੈ, ਕੋਈ ਖੋਜ ਭਾਲ ਦਾ ਯਤਨ ਨਹੀਂ ਕਰਦਾ, ਸੁਣੀਆਂ ਗੱਲਾਂ ਪੁਰ ਯਕੀਨ ਕਰ ਬੈਠਦੇ ਹਨ। ਮੈਂ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦਾ ਨਿਰਣਯ *'ਗੁਰੂ ਗਿਰਾ ਕਸੌਟੀ'* * ਵਿਚ ਵਿਸਥਾਰ ਨਾਲ ਕੀਤਾ ਹੈ। ਪਰ ਇਹ ਪੋਥੀ ਮਸੰਦਾਂ ਤੇ ਬੁਰਛਿਆਂ ਦੇ ਉਪਦ੍ਰਵ ਤੇ ਭਯ ਤੋਂ ਹੁਣ ਤੋੜੀ ਪ੍ਰਕਾਸ਼ਤ ਨਹੀਂ ਕੀਤੀ। ਪਾਠਕਾਂ ਨੂੰ ਨਿਸਚੇ ਰਹੇ ਕਿ ਮੈਂ ਆਪਣੀ ਹਾਨੀ ਦੇ ਭਯ ਤੋਂ ਕਦੇ ਵੀ ਨਹੀਂ ਡਰਿਆ। ਮੈਨੂੰ ਸੱਚ ਦੇ ਪਰਗਟ ਕਰਨ ਵਿਚ ਕਦੇ ਵੀ ਸੰਕੋਚ ਨਹੀਂ, ਪਰ ਡਰ ਕੇਵਲ ਇਹ ਹੈ ਕਿ *'ਗੁਰੂ ਗਿਰਾ ਕਸੌਟੀ'* ਦਾ ਦਰਸ਼ਨ ਹੁੰਦਿਆਂ ਹੀ ਅਨੇਕ ਵਿਸ਼ਿਆਂ ਪੁਰ ਰੋਸ਼ਨੀ ਪੈ ਜਾਣੀ ਹੈ, ਅਤੇ ਰਾਗ ਮਾਲਾ ਤੋਂ ਵਧੀਕ ਜੰਗ ਛਿੜ ਪੈਣਾ ਹੈ, ਜਿਸ ਤੋਂ ਅਨੇਕ ਸੁਧਾਰ ਦੇ ਮੁਆਮਲੇ ਪਿਛੇ ਪੈ ਜਾਣਗੇ, ਅਰ ਵਿਤੰਡਾ ਵਾਦ ਆਰੰਭ ਹੋ ਜਾਊ, ਕਿਉਂਕਿ ਗੁਣ ਅਤੇ ਸਤਯ ਦੇ ਗ੍ਰਾਹਕ ਵਿਰਲੇ ਹੈਨ।

ਅੱਜ ਕੱਲ ਅਖ਼ਬਾਰਾਂ ਵਿਚ ਕਰਤਾਰ ਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਦਾ ਬਾਰ ਬਾਰ ਜ਼ਿਕਰ ਆਉਂਦਾ ਹੈ, ਅਤੇ 'ਰਾਗ ਮਾਲਾ' ਨੂੰ ਗੁਰਬਾਣੀ ਸਿਧ ਕਰਨ ਵਾਲੇ ਉਸਦਾ ਪ੍ਰਮਾਨ ਪੇਸ਼ ਕਰਦੇ ਹਨ, ਪਰ ਮੈਂ ਬਹੈਸੀਅਤ 'ਖੋਜੀ' ਦੇ ਉਹਨਾਂ ਭਾਈਆਂ ਨੂੰ ਸਲਾਹ ਦੇਂਦਾ ਹਾਂ ਕਿ ਉਹ ਐਸਾ ਕਰਨ ਤੋਂ ਸੰਕੋਚ ਕਰਨ, ਕਿਉਂਕਿ ਕਰਤਾਰਪੁਰ ਵਾਲੇ ਗ੍ਰੰਥ ਸਾਹਿਬ ਵਿਚ ਰਾਗ ਮਾਲਾ ਦੇ ਖੰਡਣ ਦਾ ਇਕ ਵੱਜਰ ਰੂਪ ਪ੍ਰਮਾਨ ਹੈ।

ਪ੍ਰੇਮੀ ਸਜਣੋ ! ਜ਼ਰਾ ਧਿਆਨ ਨਾਲ ਸੁਣੋ, ਸਤਿਗੁਰਾਂ ਦੇ ਜ਼ਮਾਨੇ ਵਿਚ ਜੋ ਹੁਕਮਨਾਮੇ ਸੰਗਤਾਂ ਦੇ ਨਾਉਂ ਜਾਰੀ ਕੀਤੇ ਜਾਂਦੇ ਸਨ, ਉਸ ਦੇ ਹੇਠ ਸਤਿਗੁਰਾਂ ਦੇ ਦਸਤਖ਼ਤਾਂ ਤੋਂ ਉਪਰ, ਹੁਕਮਨਾਮੇ ਦੀਆਂ ਸਤਰਾਂ ਦੀ ਗਿਣਤੀ ਅੱਖਰੀਂ ਲਿਖੀ ਜਾਂਦੀ ਸੀ, ਤਾਂਕਿ ਦਸਤਖਤ ਹੋਣ ਪਿਛੋਂ ਕੋਈ ਲਿਖਾਰੀ ਸਤਰਾਂ ਨਾ ਵਧਾ ਸਕੇ। ਐਸੇ ਹੀ ਨੌਵੇਂ ਸਤਿਗੁਰਾਂ ਦੇ ਅਹਿਦ ਤਕ ਇਹ ਰੀਤੀ ਰਹੀ ਕਿ ਜੋ ਕਾਪੀ ਗੁਰੂ ਗ੍ਰੰਥ ਸਾਹਿਬ ਦੀ ਹੁੰਦੀ, ਉਸ ਦੇ ਪਤਰਿਆਂ ਦੀ ਗਿਣਤੀ ਤਤਕਰੇ ਦੇ ਅੰਤ ਵਿਚ ਦਰਜ ਕੀਤੀ ਜਾਂਦੀ। ਇਸ ਨਿਯਮ ਅਨੁਸਾਰ ਕਰਤਾਰ ਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਦੇ ਤਤਕਰੇ ਦੇ ਅੰਤ ਇਹ ਲਿਖਿਆ ਗਿਆ ਹੈ —

"ਸੰਮਤ ੧੬੬੧ ਮਿਤੀ ਭਾਦੋਂ ਵਦੀ ੧ ਪੋਥੀ ਲਿਖਿ ਪਹੁੰਚੇ। ਸਾਰੇ ਪਤਰੇ ਗੁਰੂ ਬਾਬੇ ਦੇ ੯੭੪।"

---

**ਭਾਈ ਕਾਹਨ ਸਿੰਘ ਜੀ ਰਚਿਤ 'ਗੁਰ ਸ਼ਬਦ ਰਤਨਾਕਰ' (ਪਹਿਲੀ ਛਾਪ) ਦੇ ਪੰਨੇ ੧੨੫੪ ਪੁਰ ਇਹ ਦਰਜ ਹੈ "ਗੁਰੂ ਗਿਰਾ ਕਸੌਟੀ ਗੁਰਬਾਣੀ ਰੂਪ ਘਸਵੱਟੀ" ਇਸ ਨਾਮ ਦਾ ਮੇਰਾ ਲਿਖਿਆ ਇਕ ਗ੍ਰੰਥ ਜਿਸ ਵਿਚ ਸਿੱਖ ਇਤਿਹਾਸ ਅਥਵਾ ਧਰਮ ਸੰਬੰਧੀ ਪੁਸਤਕਾਂ ਦੇ ਲੇਖਾਂ ਨੂੰ ਗੁਰਬਾਣੀ ਦੀ ਘਸਵੱਟੀ ਤੇ ਪਰਖਿਆ ਗਿਆ ਹੈ। ਜਿਵੇਂ ਖੋਟੇ ਖਰੇ ਸੋਨੇ ਦੀ ਪਰੀਖਿਆ ਕਸੌਟੀ ਨਾਲ ਹੁੰਦੀ ਹੈ। ਇਵੇਂ ਹੀ ਹਰ ਇਕ ਲੇਖ ਗੁਰਬਾਣੀ ਨਾਲ ਮਿਲਾ ਕੇ ਪਰਖਣ ਤੋਂ ਯੋਗਯ ਅਥਵਾ ਅਯੋਗਯ ਜਾਣੇ ਜਾਂਦੇ ਹਨ।"*

'ਪੋਥੀ ਲਿਖਿ ਪਹੁੰਚੇ' ਏਸ ਦਾ ਨਿਰਣਾ ਤਾਂ *'ਗੁਰੂ ਗਿਰਾ ਕਸੌਟੀ'* ਵਿਚ ਕੀਤਾ ਗਿਆ ਹੈ, ਪਰ ਏਸ ਥਾਂ ਪ੍ਰਕਰਣ ਅਨੁਸਾਰ ਦਸਦਾ ਹਾਂ ਕਿ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਦੇ ੯੭੩ਵੇਂ ਪਤਰੇ ਪਰ 'ਮੁੰਦਾਵਣੀ ਹੈ, ਅਰ ੯੭੪ਵਾਂ ਪਤਰਾ (ਜਿਸ ਪਰ ਅੰਗ ੯੭੪ ਮੌਜੂਦ ਹੈ) ਕੋਰਾ ਪਿਆ ਹੈ। ਏਸ ਤੋਂ ਸਾਫ਼ ਪਾਇਆ ਜਾਂਦਾ ਹੈ ਕਿ ਗੁਰੂ ਬਾਬੇ ਦੇ ਸਾਰੇ ਪਤਰੇ ੯੭੪' ਦੀ ਗਿਣਤੀ ਤੋਂ ਬਾਹਰ ਜੋ ਕੁਛ ਹੈ ਉਹ ਗੁਰੂ ਬਾਬੇ ਦਾ ਅੰਗ ਨਹੀਂ।

ਆਦਿ ਅੰਤ ਦੇ ਵਾਧੂ ਪਤ੍ਰਿਆਂ ਪਰ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਵਿਖੇ ਕੇਵਲ ਰਾਗਮਾਲਾ ਹੀ ਨਹੀਂ ਕਿੰਤੂ ਰਤਨਮਾਲਾ ਹੈ, ਰਾਹ ਮੁਕਾਮ ਕੀ ਸਾਖੀ ਹੈ, ਅਰ ਐਸੇ ਲੇਖ ਭੀ ਹਨ :—

'ਸੰਮਤ ੧੬੯੫ ਜਹਾਂਗੀਰ ਪਾਤਸ਼ਾਹ ਨੇ ਗੁਰੂ ਅਰਜਨ ਜੀ ਨੂੰ ਰਕਬਾ ਕਰਤਾਰਪੁਰ ਦਿਤਾ ਧਰਮਸਾਲ ਨੂੰ ੮੯੬੪ ਘੁਮਾਂ ਕਨਾਲ ੭ ਮਰਲੇ ੧੫।'

ਅਤੇ ਚਲਿਤ੍ਰ ਜੋਤੀ ਜੋਤ ਸਮਾਉਣ ਇਉਂ ਹੈ :—

ੴ ਸਤਿਗੁਰ ਪ੍ਰਸਾਦਿ ॥
ਸੰਮਤ ੧੫੯੬ ਅਸੂ ਵਦੀ ੧੦, ਸ੍ਰੀ ਬਾਬਾ ਨਾਨਕ ਦੇਵ ਜੀ ਸਮਾਣੇ।
ਸੰਮਤ ੧੬੦੬ ਚੇਤ ਸੁਦੀ ੪, ਸ੍ਰੀ ਸਤਿਗੁਰ ਅੰਗਦ ਜੀ ਸਮਾਣੇ।
ਸੰਮਤ ੧੬੩੧ ਭਾਦਉਂ ਸੁਦੀ ੩, ਸ੍ਰੀ ਸਤਿਗੁਰੂ ਅਮਰਦਾਸ ਜੀ ਸਮਾਣੇ।
ਸੰਮਤ ੧੬੩੮ ਭਾਦਉਂ ਸੁਦੀ ੩, ਸ੍ਰੀ ਸਤਿਗੁਰੂ ਰਾਮਦਾਸ ਜੀ ਸਮਾਣੇ।
ਸੰਮਤ ੧੬੬੩ ਜੇਠ ਸੁਦੀ ੪, ਸ਼ੁਕਰਵਾਰ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਸਮਾਣੇ।
ਸੰਮਤ ੧੬੯੫ ਚੇਤ ਸੁਦੀ ੧੦, ਸਤਿਗੁਰੂ ਬਾਬਾ ਜੀ ਸਮਾਣੇ ਕੀਰਤਿਪੁਰ।
(ਭਾਵ ਬਾਬਾ ਗੁਰਦਿੱਤਾ ਜੀ। ਜੀ. ਬੀ. ਐਸ.)

ਸੰਮਤ ੧੭੦੧ ਚੇਤ ਸੁਦੀ ੫, ਐਤਵਾਰ ਨਉ ਘੜੀਆਂ ਰਾਤ ਜਾਂਦੀ ਨੂੰ ਸਤਿਗੁਰੂ ਕਰਨ ਕਾਰਣ ਸਮਰੱਥ ਕਰਤਾ ਪੁਰਖ ਨਿਰਵੈਰ ਅਕਾਲ ਮੂਰਤਿ ਸ੍ਰੀ ਹਰਿਗੋਬਿੰਦ ਜੀ ਸਮਾਣੇ ਕੀਰਤਿ ਪੁਰ।

ਇਨ੍ਹਾਂ ਵਾਧੂ ਪਤਰਿਆਂ ਵਿਚ ਨਿਰੰਜਨ ਰਾਇ ਜੀ ਦੀ, ਜੋ ਧੀਰਮਲ ਜੀ ਦੇ ਪੜੋਤੇ ਸੀ, ਬਹੁਤ ਮਹਿਮਾ ਗਾਈ ਹੈ, ਜਿਸ ਵਿਚ ਲਿਖਿਆ ਹੈ ਕਿ....

"ਕਰਤਾਰ ਪੁਰ, ਹਰਗੋਬਿੰਦਪੁਰਾ, ਸੰਗਤ ਸਾਹਿਬ, ਨਿਰੰਜਨ ਰਾਇ ਨੂੰ ਸਭ ਕੁਝ ਦਿੱਤਾ, ਇਸ ਕਾ ਸਰੀਕ ਕੋਈ ਨਾਹੀਂ। ਮੇਰਾ ਵਰ।"

ਏਸ ਤੋਂ ਛੁਟ ਅਨੇਕਾਂ ਤਾਰੀਖੀ ਬਾਤਾਂ ਵੀ ਹਨ, ਜਿਨ੍ਹਾਂ ਵਿਚ ਇਹ ਵੀ ਹੈ ਕਿ :—

"੧੮੧੪—ਕਰਤਾਰ ਪੁਰ ਮੇਂ ਅੱਗ ਲਗੀ।"

"੧੮੮੮—ਫਾਗਨ ਮੇਂ ਰਣਜੀਤ ਸਿੰਘ ਕਰਤਾਰਪੁਰ ਆਇਆ।"

ਇਤਿਆਦਿ ਅਨੇਕ ਪ੍ਰਕਰਣ ਹਨ, ਜਿਨ੍ਹਾਂ ਦੀ ਏਥੇ ਲਿਖਣ ਦੀ ਲੋੜ ਨਹੀਂ।

ਅੰਤ ਵਿਚ ਕੌਮ ਦੇ ਦਰਦੀਆਂ ਅਗੇ ਬੇਨਤੀ ਹੈ, ਕਿ ਇਹ ਜ਼ਮਾਨਾ ਪ੍ਰਸਪਰ ਪ੍ਰੇਮ ਨਾਲ ਉਨਤੀ ਕਰਨ ਦਾ ਹੈ, ਦੇਖੋ ਪੜੋਸੀ ਭਾਈ ਆਪਣੇ ਹਕਾਂ ਦੀ ਰਾਖੀ ਲਈ ਕੀਹ ਕੀਹ ਯਤਨ ਕਰ ਰਹੇ ਹਨ, ਸੁਧਾਰ ਦੇ ਉਪਰਾਲੇ ਵਿਚ ਲਗੇ ਹੋਏ ਹਨ, ਪਰ ਸਾਡੀ *'ਰਾਗ ਮਾਲਾ'* ਦੀ ਆਰੋਹੀ ਤਾਨ ਕੰਨ ਪਈ ਸੁਣਨ ਨਹੀਂ ਦੇਂਦੀ। ਕਿਰਪਾ ਕਰੋ, ਤਰਸ ਕਰੋ, ਸ਼ਾਂਤਿ ਕਰੋ, ਧੀਰਜ ਕਰੋ, ਖੋਜੀ ਬਣ ਕੇ ਵਿਚਾਰੋ ਵਾਦੀ ਦੀ ਪਦਵੀ ਨਾ ਲਉ।

ਕਬਿਤ-ਕਰਤ ਸਮਾਜ ਕਾ ਉਧਾਰ ਹੈ............
ਐਸੇ ਸਮੇਂ ਉਨਤੀ ਕੇ ਬੀਚ, ਗੁਰਸਿਖਨ ਕੇ,
ਯਮ ਫਾਸਿ ਹ੍ਵੈਕੇ ਗਲ ਪਰੀ ਰਾਗਮਾਲ ਹੈ।

ਪਾਠਕੋ ! ਮੇਰੀ ਏਸ ਚਿਠੀ ਨੂੰ ਪੜ੍ਹ ਕੇ ਮੇਰੇ ਨਾਲ ਕੋਈ ਸਜਣ ਪਤਰ ਵਿਵਹਾਰ ਕਰਨ ਦੀ ਖੇਚਲ ਨਾ ਕਰੇ, ਕਿਉਂਕਿ ਮੈਂ ਆਪਣੇ ਨੀਯਤ ਸਮੇਂ ਵਿਚੋਂ ਇਕ ਮਿੰਟ ਵੀ ਨਹੀਂ ਕਢ ਸਕਦਾ।

ਪੰਥ ਦਾ ਸੇਵਕ
**ਕਾਨ੍ਹ ਸਿੰਘ**

ਰਾਗ ਮਾਲਾ ਬਾਬਤ ਵਾਦ ਵਿਵਾਦ ਬਹੁਤ ਚਿਰ ਤੀਕ ਜਾਰੀ ਰਹਿਆ। ਸ਼੍ਰੋਮਣੀ ਗੁਰਦੁਆਰਾ ਕਮੇਟੀ ਦੀ ਧਾਰਮਿਕ ਸਲਾਹਕਾਰ ਕਮੇਟੀ ਨੇ ਆਪਣੇ ਮਿਤੀ ੨੭ ਮਈ ੧੯੪੫ ਦੇ ਇਕ ਮਤੇ ਅਨੁਸਾਰ ਚਾਰ ਸਜਣਾਂ ਦੀ ਇਕ ਕਮੇਟੀ ਬਣਾਈ ਜੋ ਕਰਤਾਰ ਪੁਰ ਜਾਕੇ ਸ੍ਰੀ ਆਦਿ ਬੀੜ ਦੇ ਦਰਸ਼ਨ ਕਰਕੇ ਆਪਣੀ ਰਿਪੋਟ ਦੇਵੇ। ਉਸ ਕਮੇਟੀ ਦੀ ਰਿਪੋਟ ਹੇਠਾਂ ਦਰਜ ਕੀਤੀ ਜਾਂਦੀ ਹੈ। ਜਿਸ ਤੋਂ ਪਾਠਕਾਂ ਨੂੰ ਹੈਰਾਨੀ ਹੋਵੇਗੀ ਕਿ ਭਾਈ ਕਾਨ੍ਹ ਸਿੰਘ ਵਰਗੇ ਵਿਦਵਾਨ ਖੋਜੀ ਨੇ ਇਹ ਚਿਠੀ ਕਿਸ ਤਰ੍ਹਾਂ ਲਿਖ ਦਿੱਤੀ। ਸ੍ਰੀ ਆਦਿ ਬੀੜ ਵਿਚ ਸਭ ਪੁਰਾਣੀਆਂ ਬੀੜਾਂ ਵਾਂਗ ਪੰਨੇ ਨਹੀਂ ਦਿੱਤੇ, ਪਤ੍ਰਿਆਂ ਦੇ ਅੰਕ ਦਿੱਤੇ ਹਨ ਤੇ ਅੰਕ ੯੭੪ ਜੋ ਖਾਲੀ ਪੰਨੇ ਪੁਰ ਹੈ, ਵਿਚ ਉਹ ਪੰਨਾ ਜਿਸ ਪੁਰ ਰਾਗਮਾਲਾ ਲਿਖੀ ਹੈ, ਵੀ ਸ਼ਾਮਿਲ ਹੈ। ਰਿਪੋਟ ਤੋਂ ਸਿੱਟਾ ਇਹੋ ਨਿਕਲਦਾ ਹੈ ਕਿ ਰਾਗਮਾਲਾ ਜਿਸ ਵੇਲੇ ਬੀੜ ਸਮਾਪਤ ਹੋਈ ਉਦੋਂ ਨਾਲ ਹੀ ਲਿਖੀ ਗਈ। ਲਿਖਾਰੀ ਰਾਗਮਾਲਾ ਦਾ ਵੀ ਉਹੋ ਹੈ ਜਿਸ ਦੇ ਹਥੋਂ ਬੀੜ ਲਿਖਾਈ ਗਈ।

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਾਰਮਿਕ ਸਲਾਹਕਾਰ ਕਮੇਟੀ ਨੇ ਆਪਣੇ ੨੭ ਮਈ ੧੯੪੫ ਦੇ ਮਤੇ ਅਨੁਸਾਰ ਜੋ ਚੌਹਾਂ ਮੈਂਬਰਾਂ ਦੀ ਸਬ-ਕਮੇਟੀ ਬਣਾਈ ਸੀ, ਉਨ੍ਹਾਂ ਵਿਚੋਂ ਅਸੀਂ ਤਿੰਨ ਮੈਂਬਰ ੭ ਅਕਤੂਬਰ ੧੯੪੫ ਨੂੰ ਸ੍ਰੀ ਕਰਤਾਰਪੁਰ ਪੁਜੇ, ਅਤੇ ਬਾਰਾਂ ਬਜੇ ਦੋਪਹਰ ਤੋਂ ਲੈ ਕੇ ਪੌਣੇ ਛੇ ਬਜੇ ਸ਼ਾਮ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇ ਦਰਸ਼ਨ ਕਰਦੇ ਰਹੇ।

ਸਭ ਤੋਂ ਪਹਿਲਾਂ ਅਸੀਂ ਮੈਨੇਜਰ ਸਾਹਿਬ ਕੋਰਟ ਆਫ਼ ਵਾਰਡ ਸ੍ਰੀ ਕਰਤਾਰਪੁਰ ਐਸਟੇਟ ਨੂੰ ਬੇਨਤੀ ਕੀਤੀ ਕਿ ਸਾਨੂੰ ਦੱਸਿਆ ਗਿਆ ਹੈ ਕਿ ਆਪ ਜੀ ਦੇ ਪਾਸ ਕਈ ਪੁਰਾਤਨ ਬੀੜਾਂ ਹਨ, ਸਾਨੂੰ ਉਸੇ ਬੀੜ ਦੇ ਦਰਸ਼ਨ ਕਰਾਉਣੇ ਜੋ ਅਸਲੀ ਆਦਿ ਬੀੜ ਹੈ। ਉਨ੍ਹਾਂ ਨੇ ਕਿਹਾ ਕਿ ਜੋ ਬੀੜ ਇਥੇ ਪ੍ਰਕਾਸ਼ ਕੀਤੀ ਹੋਈ ਹੈ, ਇਹੋ ਪੁਰਾਤਨ ਬੀੜ ਪ੍ਰਸਿੱਧ ਹੈ, ਇਸੇ ਦੇ ਨਾਲ ਜਾਗੀਰਾਂ ਹਨ, ਅਤੇ ਇਸੇ ਦੇ ਦਰਸ਼ਨ ਲੋਕੀ ਦੂਰੋਂ ਦੂਰੋਂ ਆ ਕੇ ਕਰਦੇ ਹਨ।

ਜਿਸ ਬੀੜ ਦੇ ਅਸੀਂ ਦਰਸ਼ਨ ਕੀਤੇ ਉਸ ਤੋਂ ਅਸੀਂ ਕਈ ਨੋਟ ਵਿਸਥਾਰ ਨਾਲ ਲਏ ਜੋ ਅਸੀਂ ਧਾਰਮਿਕ ਸਲਾਹਕਾਰ ਕਮੇਟੀ ਪਾਸ ਭੇਜ ਦਿੱਤੇ ਹਨ। ਸਭ ਤੋਂ ਜ਼ਰੂਰੀ ਨੋਟ ਇਹ ਗਲ ਕੀਤੀ ਗਈ ਕਿ ਇਸ ਬੀੜ ਦੇ ਅੰਤ ਵਿਚ ਰਾਗਮਾਲਾ ਹੈ ਅਤੇ ਇਹ ਉਨ੍ਹਾਂ ਹੀ ਦਸਤਖਤਾਂ ਤੇ ਉਸੇ ਲਿਖਤ ਵਿਚ ਹੈ ਜਿਸ ਨਾਲ ਰਾਗਮਾਲਾ ਤੋਂ ਪਹਿਲਾਂ ਆਉਣ ਵਾਲੇ ਕਈ ਸਫ਼ੇ ਲਿਖੇ ਹੋਏ ਹਨ। ਮੁੰਦਾਵਣੀ ਤੇ ਸਲੋਕ ਮਹਲਾ ੫, ੯੭੩ ਸਫ਼ੇ ਦੇ ਅਰੰਭ ਵਿਚ ਹਨ, ਬਾਕੀ ਸਾਰਾ ਸਫ਼ਾ ਖਾਲੀ ਪਿਆ ਹੈ। ਇਸ ਸਫ਼ੇ ਦੇ ਸਾਹਮਣੇ ਵਾਲਾ ਸਫ਼ਾ ਭੀ ਖਾਲੀ ਹੈ। ਜਿਸ ਉਤੇ ਅੰਕ ੯੭੪ ਲਗਾ ਹੋਇਆ ਹੈ। ਉਹ ਸਫ਼ਾ ਭੀ ਸਾਰਾ ਖਾਲੀ ਹੈ। ਉਸ ਦੇ ਸਾਹਮਣੇ ਵਾਲੇ ਸਫ਼ੇ ਉਤੇ 'ਰਾਗਮਾਲਾ' ਹੈ। ਇਸ ਤੋਂ ਉਪ੍ਰੰਤ ਦੂਜੇ ਪਾਸੇ ਕੋਈ ਅੰਕ ਨਹੀਂ ਤੇ ਨਾ ਕੋਈ ਹੋਰ ਲਿਖਤ ਹੈ, ਜਿਹਾ ਕਿ ਤਤਕਰੇ ਵਿਚ ਆਉਂਦਾ ਹੈ, "ਰਾਗਮਾਲਾ ਤਥਾ ਸਿੰਘਲ ਦੀਪ ਕੀ ਰਾਜੇ ਸ਼ਿਵਨਾਭ ਕੀ ਬਿਧਿ"। ਬੀੜ ਵਿਚ ਭੀ ਕਈ ਥਾਂ ਕਈ ਕਈ ਪਤਰੇ ਖਾਲੀ ਆਉਂਦੇ ਹਨ, ਜਿਨ੍ਹਾਂ ਉਤਿ ਇਨ੍ਹਾਂ ਖਾਲੀ ਪਤ੍ਰਿਆਂ ਵਾਂਗ ਅੰਕ ਲਗੇ ਹੋਏ ਹਨ।

ਇਸ ਬੀੜ ਵਿਚ ਕਿਧਰੇ ਵੀ ਹੇਠ ਲਿਖੀਆਂ ਗਲਾਂ ਨਹੀਂ ਆਈਆਂ :—

੧. ਗੁਰੂ ਬਾਬੇ ਦੇ ਕੁਲ ਪਤਰੇ ੯੭੪। ੨. ਸਿਆਹੀ ਕੀ ਬਿਧਿ। ੩. ਹਕੀਕਤ ਰਾਹ ਮੁਕਾਮ। ੪. ਰਤਨਮਾਲਾ। ੫. ਸਲੋਕ ਬਾਇ ਆਤਿਸ਼ ਆਬ। ੬. ਜਿਤ ਦਰ ਲਖ ਮੁਹੰਮਦਾ।

ਅਸੀਂ ਸਾਰੇ ਪਤਰੇ ਪਰਤ ਕੇ ਦੇਖੇ ਹਨ, ਅਤੇ ਪਤਰੇ ਦੇ ਅੰਕ ਲਾਉਣ ਦਾ ਢੰਗ ਇਹ ਸਹੀ ਕੀਤਾ ਹੈ ਕਿ ਪਤਰੇ ਦੇ ਦੋਵੇਂ ਪਾਸੇ ਨਹੀਂ ਲਏ ਗਏ ਸਗੋਂ ਅੰਕ ਵਾਲਾ ਸਫ਼ਾ ਅਤੇ ਉਹਦੇ ਸਾਹਮਣੇ ਦੂਸਰੇ ਪਤਰੇ ਦਾ ਪਹਿਲਾ ਪੰਨਾ ਰਲਕੇ ਇਕ ਬਣਦਾ ਹੈ। ਇਸ ਢੰਗ ਅਨੁਸਾਰ ਪੜਤਾਲਿਆਂ ਤਤਕਰੇ ਅਤੇ ਬੀੜ ਵਿਚ ਦਿੱਤੇ ਅੰਕਾਂ ਦੇ ਕੇਵਲ ਤਿੰਨ ਅਣਮੇਲ ਲਭੇ ਹਨ।

"ਜੋਤੀ ਜੋਤ ਸਮਾਵਣੇ ਕਾ ਚਲਿਤ੍ਰ" (ਜਿਸਦਾ ਪਤਰਾ-ਅੰਕ ਤਤਕਰੇ ਵਿਚ ੪੧ ਹੈ, ਪਰ ਬੀੜ ਵਿਚ ੨੫ ਹੈ) "ਨੀਸਾਣ ਗੁਰੂ ਜੀਉ ਕੇ ਦਸਖ਼ਤ ਮ: ੫" (ਜਿਸ ਦਾ ਪਤਰਾ-ਅੰਕ ਤਤਕਰੇ ਵਿਚ ੪੫ ਹੈ, ਪਰ ਬੀੜ ਵਿਚ ੨੯ ਹੈ), ਅਤੇ ਜਪੁਜੀ ਸਾਹਿਬ ਦਾ ਪਤਰਾ-ਅੰਕ ਤਤਕਰੇ ਵਿਚ ੪੬ ਹੈ ਪਰ ਬੀੜ ਵਿਚ ੪੫ ਹੈ।

ਉਪਰ ਦਸੇ ਢੰਗ ਮੁਤਾਬਕ ਰਾਗਮਾਲਾ ਦਾ ਪਤਰਾ-ਅੰਕ ਤਤਕਰੇ ਵਿਚ ੯੭੪ ਹੈ, ਤੇ ਬੀੜ ਵਿਚ ਵੀ ਇਹ ਅੰਕ ੯੭੪ ਹੈ। ਤਤਕਰੇ ਵਿਚ ਅੰਕ ੯੭੪ ਤੇ ਰਾਗਮਾਲਾ ਦਾ ਜ਼ਿਕਰ ਇਉਂ ਹੈ :—

੯੭੪ ਰਾਗਮਾਲਾ ਤਥਾ ਸਿੰਘਲ ਦੀਪ ਕੀ ਰਾਜੇ ਸ਼ਿਵਨਾਭ ਕੀ ਬਿਧਿ।

| | | |
|---|---|---|
| **ਗੰਗਾ ਸਿੰਘ** | **ਤੇਜਾ ਸਿੰਘ** | **ਜੋਧ ਸਿੰਘ** |
| *ਪ੍ਰਿੰਸੀਪਲ ਸ਼ਹੀਦ ਸਿਖ* | *ਪ੍ਰੋਫੈਸਰ,* | *ਪ੍ਰਿੰਸੀਪਲ* |
| *ਮਿਸ਼ਨਰੀ ਕਾਲਜ,* | *ਖਾਲਸਾ ਕਾਲਜ,* | *ਖਾਲਸਾ ਕਾਲਜ,* |
| *ਸ੍ਰੀ ਅੰਮ੍ਰਿਤਸਰ ਜੀ* | *ਸ੍ਰੀ ਅੰਮ੍ਰਿਤਸਰ ਜੀ* | *ਸ੍ਰੀ ਅੰਮ੍ਰਿਤਸਰ ਜੀ* |
| 11/10/45 | 11/10/45 | 11/10/45 |

ਜਨਵਰੀ ੧੯੪੪ ਵਿਚ ਸ. ਜੀ. ਬੀ. ਸਿੰਘ ਨੇ ਇਕ ਪੁਸਤਕ ਛਪਵਾਈ ਜਿਸ ਦਾ ਨਾਮ *'ਪ੍ਰਾਚੀਨ ਬੀੜਾਂ'* ਹੈ। ਭਾਈ ਕਾਨ੍ਹ ਸਿੰਘ ਸਾਹਿਬ ਦੀ ਚਿੱਠੀ ਦੇ ਆਧਾਰ ਤੇ ਅਤੇ ਕੁਝ ਆਪਣੇ ਕੋਲੋਂ ਯੁਕਤੀਆਂ ਘੜ ਕੇ ਉਨ੍ਹਾਂ ਇਹ ਸਿੱਧ ਕਰਨ ਦਾ ਯਤਨ ਕੀਤਾ ਕਿ ਇਹ ਬੀੜ ਉਹ ਨਹੀਂ ਜੋ ਗੁਰੂ ਅਰਜਨ ਸਾਹਿਬ ਨੇ ਤਿਆਰ ਕਰਵਾਈ। ਉਸਦਾ ਪੂਰਨ ਉੱਤਰ ਤਾਂ ਮੈਂ ਅਗੇ ਆਪਣੀ ਪੁਸਤਕ *"ਪ੍ਰਾਚੀਨ ਬੀੜਾਂ ਬਾਰੇ"* ਜੋ ਲਾਹੌਰ ਬੁਕ ਸ਼ਾਪ ਲੁਧਿਆਣਾ ਨੇ ੧੯੪੭ ਵਿਚ ਪ੍ਰਕਾਸ਼ਿਤ ਕੀਤੀ, ਦੇ ਚੁਕਿਆ ਹਾਂ। ਉਸ ਉੱਤਰ ਨੂੰ ਤਿਆਰ ਕਰਨ ਲਈ ਮੈਂ ਦੋ ਵਾਰ ਫਿਰ ਬੀੜ ਦੇ ਦਰਸ਼ਨ ਕੀਤੇ। ਇਕ ੧੧ ਨਵੰਬਰ ੧੯੪੫ ਨੂੰ ਲਗਪਗ ਸਾਢੇ ੬ ਘੰਟੇ ਲਈ, ਜਦੋਂ ਪ੍ਰੋਫੈਸਰ ਸਾਹਿਬ ਸਿੰਘ, ਮਾਸਟਰ ਕੇਹਰ ਸਿੰਘ ਜੀ ਡਰਾਇੰਗ ਮਾਸਟਰ ਕਾਲਜੀਏਟ ਸਕੂਲ, ਸ੍ਰੀ ਅੰਮ੍ਰਿਤਸਰ ਤੇ ਮਾਸਟਰ ਕਰਮ ਸਿੰਘ ਜੀ ਗੰਗਾਵਾਲੀਆ ਮੇਰੇ ਨਾਲ ਸਨ। ਦੂਜੀ ਵਾਰ ਫਿਰ ਅਗਸਤ ੧੯੪੬ ਵਿਚ ਪੰਜ ਦਿਨ ਰਹ ਕੇ ਦਰਸ਼ਨ ਕੀਤੇ। ਮੇਰੇ ਨਾਲ ਖਾਲਸਾ ਸਮਾਚਾਰ ਦੇ ਐਡੀਟਰ ਭਾਈ ਮਹਾਂ ਸਿੰਘ ਜੀ ਗਿਆਨੀ ਸਨ ਤੇ ਪਤਰੇ ਵਾਰ ਵੇਰਵਾ ਜੋ ਹੁਣ ਪਾਠਕਾਂ ਦੀ ਦਿਸ਼ਟੀ ਗੋਚਰ ਕੀਤਾ ਜਾ ਰਹਿਆ ਹੈ ਤਿਆਰ ਕੀਤਾ। ਜਿਸ ਤੋਂ ਪਾਠਕਾਂ ਨੂੰ ਪੂਰਨ ਨਿਸਚਾ ਹੋ ਜਾਵੇਗਾ ਕਿ ਈਹੋ ਹੀ ਅਸਲ ਬੀੜ ਹੈ ਜੋ ਪੰਚਮ ਪਾਤਸ਼ਾਹ ਨੇ ਤਿਆਰ ਕਰਵਾਈ।

ਸ. ਜੀ. ਬੀ. ਸਿੰਘ ਨੇ ਆਪਣੀ ਪੁਸਤਕ ਵਿਚ ਤਿੰਨ ਨਿਸ਼ਾਨੀਆਂ ਅਸਲ ਬੀੜ ਦੀਆਂ ਮਿਥੀਆਂ ਸਨ। ਇਕ ਇਹ ਕਿ ਅਸਲ ਬੀੜ ਵਿਚ ਜਪੁਜੀ ਦੀ ਪ੍ਰਤੀਕ ਤਤਕਰੇ ਵਿਚ 'ਜਪੁ ਨੀਸਾਣ' ਨਹੀਂ ਹੋਣੀ ਚਾਹੀਦੀ। ਇਹ ਪ੍ਰਤੀਕ ਇਹ ਹੋਣੀ ਚਾਹੀਦੀ ਹੈ *"ਜਪੁ ਗੁਰੂ ਰਾਮਦਾਸ ਜੀਉ ਕਿਆਂ ਦਸਖਤਾਂ ਕਾ ਨਕਲੁ"*। ਜੋ ਪੁਰਾਤਨ ਬੀੜ ਉਸ ਤੋਂ ਨਕਲ ਹੋਈ ਉਸ ਵਿਚ ਇਹ ਪ੍ਰਤੀਕ ਇਸ ਪ੍ਰਕਾਰ ਹੈ *"ਜਪੁ ਗੁਰੂ ਰਾਮਦਾਸ ਜੀਉ ਕਿਆਂ ਦਸਖਤਾਂ ਕਾ ਨਕਲ ਕਾ ਨਕਲ"* ਫਿਰ ਜੋ ਬੀੜ ਇਸ ਤੋਂ ਨਕਲ ਹੋਈ, ਉਸ ਵਿਚ *'ਕਾ ਨਕਲ'* ਸ਼ਬਦ ਇਕ ਵਾਰੀ ਹੋਰ ਵਧਾਏ ਗਏ। ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਇਹ ਪ੍ਰਤੀਕ ਸ. ਜੀ. ਬੀ. ਸਿੰਘ ਦੇ ਮਿਥੇ ਅਨੁਸਾਰ ਹੈ। ਦੂਜੀ ਨਿਸ਼ਾਨੀ ਉਨ੍ਹਾਂ ਇਹ ਲਿਖੀ ਕਿ 'ਜੋਤੀ ਜੋਤਿ ਸਮਾਉਣੇ ਕਾ ਚਲਿਤ੍ਰ' ਪ੍ਰਤੀਕ ਹੇਠਾਂ ਜੋ ਸੰਮਤ ਦਿੱਤੇ ਗਏ ਹਨ ਉਹ ਪੰਜਵੀਂ ਪਾਤਸ਼ਾਹੀ ਤੀਕ ਤਾਂ ਭਾਈ ਗੁਰਦਾਸ ਜੀ ਨੇ ਆਪ ਲਿਖੇ। ਪਰੰਤੂ ਬਾਬਾ ਗੁਰਦਿੱਤਾ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਦਾ ਸੰਮਤ ਅਤੇ ਤਿਥਿ ਅਠਵੀਂ ਪਾਤਸ਼ਾਹੀ ਦੀ ਹਥੀਂ ਚੜ੍ਹੇ। ਪੁਰਾਣੀਆਂ ਬੀੜਾਂ ਜੋ ਨਕਲ ਹੋਈਆਂ ਉਨ੍ਹਾਂ ਵਿਚ ਟਿਪਣੀ (Colophone) ਨਾਲ ਲਿਖੀ ਹੈ "ਮਹਲਾ ੮ ਅਠਵੇਂ ਜੀ ਕਾ ਨਕਲ ਹੈ, ਖਾਸ ਕਲਮ ਆਪਣੀ ਹਥੀਂ ਲਿਖਿਆ ਕਰਤੇ ਪੁਰਖੁ"। ਇਹ ਟਿਪਣੀ ਅਸਲ ਬੀੜ ਵਿਚ ਨਹੀਂ ਹੋਣੀ ਚਾਹੀਦੀ। ਸ੍ਰੀ ਕਰਤਾਰ ਪੁਰ ਵਾਲੀ ਬੀੜ ਵਿਚ ਇਹ ਲਿਖਤ ਜੋਤੀ ਜੋਤਿ ਦੇ ਸੰਮਤਾਂ ਬਾਬਤ ਮੌਜੂਦ ਹੈ। ਪਰ ਟਿਪਣੀ ਕੋਈ ਨਹੀਂ! ਨਾਲ ਹੀ ਇਹ ਲਿਖਤ ਅਜੇਹੇ ਅਖ਼ਰਾਂ ਵਿਚ ਹੈ ਜੋ ਭਾਈ ਸਾਹਿਬ ਦੇ ਉੱਪਰ ਲਿਖੇ ਪੰਜਾਂ ਪਾਤਸ਼ਾਹੀਆਂ ਦੇ ਅਖਰਾਂ ਨਾਲੋਂ ਸਪਸ਼ਟ ਤੌਰ ਪਰ ਭਿੰਨ ਪਏ ਦਿਸਦੇ ਹਨ। ਤੀਜੀ ਗਲ ਉਨ੍ਹਾਂ ਇਹ ਲਿਖੀ ਕਿ ਗੁਰੂ ਅਰਜਨ ਦੇਵ ਭਾਈ ਜੀ ਦੀ ਲਿਖੀ ਕਾਪੀ ਪੁਰ 'ਸੁਧੁ' ਜਾਂ 'ਸੁਧੁ ਕੀਚੈ' ਆਪਣੀ ਹਥੀਂ ਲਿਖ ਦੇਂਦੇ ਸਨ, ਜਿਵੇਂ ਰਾਗ ਗਉੜੀ ਦੀ ਵਾਰ ਵਿਚ। ਜੇਕਰ ਕਰਤਾਰ ਪੁਰ ਵਾਲੀ ਬੀੜ ਅਸਲੀ ਭਾਈ ਗੁਰਦਾਸ ਵਾਲੀ ਬੀੜ ਹੋਵੇ, ਤਦ ਇਹ ਹਦਾਇਤਾਂ ਗੁਰੂ ਸਾਹਿਬ ਦੀ ਦਸਤਖਤੀ, ਅਤੇ ਗਲਤੀਆਂ ਦੀ ਦਰੁਸਤੀ ਭਾਈ ਗੁਰਦਾਸ ਦੇ ਹਥਾਂ ਦੀ ਹੋਈ ਉਸ ਬੀੜ ਵਿਚ ਮੌਜੂਦ ਹੋਣੀ ਚਾਹੀਏ। ਸਭ ਪ੍ਰਾਚੀਨ ਬੀੜਾਂ ਵਿਚ ਅਤੇ ਏਸੇ ਤਰ੍ਹਾਂ ਛਾਪੇ ਗ੍ਰੰਥਾਂ ਵਿਚ ਵੀ ਇਹ ਲਫ਼ਜ਼ ਮੌਜੂਦ ਹਨ। ਪਾਠਕ ਜਨ ਜਦੋਂ ਇਸ ਪੁਸਤਕ ਦੇ ਪਤਰੇ ਉਲਟਣਗੇ ਤਾਂ ਉਨ੍ਹਾਂ ਨੂੰ ਤਾਂ ਪਤਾ ਲਗੇਗਾ ਕਿ 'ਸੁਧੁ' ਅਤੇ 'ਸੁਧੁ ਕੀਚੇ' ਸ਼ਬਦ ਇਸ ਬੀੜ ਵਿਚ ਪੰਚਮ ਪਾਤਸ਼ਾਹ ਦੇ ਹਥਾਂ ਦੇ ਲਿਖੇ ਮੌਜੂਦ ਹਨ। ਇਹ ਪਦ ਜਿਥੇ ਵਾਰ ਖਤਮ ਹੁੰਦੀ ਹੈ ਉਸ ਸਫੇ ਦੀਆਂ ਹਾਸ਼ੀਏ ਦੀਆਂ ਲਕੀਰਾਂ ਤੋਂ ਬਾਹਰ ਹੇਠਲੇ ਉਤਲੇ ਦਾ 'ਜੇਹਾ ਕਿ [illegible]' ਲਿਖੇ ਹੋਏ ਹਨ। ਨਕਲ ਕਰਨ ਵਾਲਿਆਂ ਖਬਰੇ ਕਿਉਂ ਇਹ ਪਾਠ ਵਿਚ ਰਲਾ ਦਿਤੇ ਹਨ। ਨਿਰੇ ਇਹ ਸ਼ਬਦ ਨਹੀਂ, ਹੋਰ ਕਈ ਹਦਾਇਤਾਂ ਇਕੁਰ ਹੀ ਤਤਕਰੇ ਵਿਚ ਅਤੇ ਅੰਦਰ ਪਾਠ ਵਿਚ ਹਾਸ਼ੀਏ ਦੀਆਂ ਲਕੀਰਾਂ ਤੋਂ ਬਾਹਰ ਲਿਖੀਆਂ ਹੋਈਆਂ ਹਨ। ਸ. ਗੁਰਬਖਸ਼ ਸਿੰਘ ਦੀਆਂ ਆਪ ਨਿਯਤ ਕੀਤੀਆਂ ਤਿੰਨੇ ਨਿਸ਼ਾਨੀਆਂ ਇਸ ਬੀੜ ਵਿਚ ਮਿਲਦੀਆਂ ਹਨ। ਇਸ ਲਈ ਉਸ ਦੇ ਆਪਣੇ ਕਥਨ ਅਨੁਸਾਰ ਇਹ ਬੀੜ ਅਸਲੀ ਸਿੱਧ ਹੋਈ।

ਚੂੰਕਿ ਬਾਬਾ ਧੀਰ ਮਲ ਕੇ, ਛੇਵੇਂ ਗੁਰੂ ਜੀ ਤੋਂ ਮਗਰੋਂ ਗੁਰੂ ਹਰਿ ਰਾਇ ਜਾਂ ਅੱਠਵੇਂ, ਨਾਵੇਂ ਅਤੇ ਦਸਵੇਂ ਗੁਰੂ ਜੀ ਨੂੰ ਗੁਰੂ ਨਹੀਂ ਸਨ ਮੰਨਦੇ ਇਸ ਲਈ ਨਾਵੇਂ ਗੁਰੂ ਜੀ ਦੀ ਬਾਣੀ ਇਸ ਬੀੜ ਵਿਚ ਨਹੀਂ ਚੜ੍ਹੀ, ਨਾ ਥਾਂ ਪਰ ਥਾਂ ਰਾਗਾਂ ਵਿਚ, ਨਾ ਇਕੱਠੀ ਰਾਗ ਮਾਲਾ ਮਗਰੋਂ ਜਿਸ ਤਰ੍ਹਾਂ ਹੋਰ ਪ੍ਰਾਚੀਨ ਬੀੜਾਂ ਵਿਚ ਹੈ।

ਜਿਸ ਤਰ੍ਹਾਂ ਕਿ ਪਾਠਕਾਂ ਨੂੰ ਥਾਂ ਪਰ ਥਾਂ ਇਸ ਪੁਸਤਕ ਵਿਚ ਦਿੱਤੀਆਂ ਟਿਪਣੀਆਂ ਤੋਂ ਮਲੂਮ ਹੋ ਜਾਏਗਾ ਕਿ ਭਾਈ ਗੁਰਦਾਸ ਜੀ ਨੇ ਅੱਠਾਂ ਅੱਠਾਂ ਪਤ੍ਰਿਆਂ ਦੀਆਂ ਸੰਚੀਆਂ ਬਣਾ ਕੇ ਉਨ੍ਹਾਂ ਦੇ ਹਰ ਇਕ ਪਤਰੇ ਪੁਰ ਹਾਸ਼ੀਏ ਦੀਆਂ ਲਕੀਰਾਂ ਖਿਚ ਲਈਆਂ। ਇਹ ਸੰਚੀਆਂ ਕੁਲ ੧੨੩ ਸਹੀ ਹੁੰਦੀਆਂ ਹਨ। ਤਿੰਨ ਪਤਰੇ ਕੋਰੇ ਅਰੰਭ ਵਿਚ ਬਿਨਾਂ ਅੰਕਾਂ ਦੇ ਹਨ ਤੇ ਚਾਰ ਅੰਤ ਵਿਚ। ਕੁਝ ਅੰਕ ਦੋ ਵੇਰ ਲਗ ਗਏ ਹਨ ਤੇ ਕੁਝ ਲਗੇ ਹੀ ਨਹੀਂ। ਹੇਠ ਦਿੱਤਾ ਵੇਰਵਾ ਇਸ ਨੂੰ ਸਪਸ਼ਟ ਕਰਦਾ ਹੈ।

## ਅੰਕਾਂ ਦੀਆਂ ਭੁੱਲਾਂ

੧. ੪੨੭/੧ ਤੋਂ ੪੨੮/੧ ਦੇ ਪਤਰੇ ਪਰ ਦੋਹੀਂ ਪਾਸੀਂ ਹਾਸ਼ੀਏ ਦੀਆਂ ਲਕੀਰਾਂ ਨਹੀਂ। ਇਹ ਵਾਧੂ ਪਤਰਾ ਹੈ। ਦੋਵੇਂ ਪੰਨੇ ਖਾਲੀ ਹਨ। ਅਗੇ ਅੰਕ ੪੨੮ ਦੁਬਾਰਾ ਲਿਖਿਆ ਹੈ।

੨. ਅੰਕ ੬੮੪ ਕਿਸੇ ਪਤਰੇ ਪੁਰ ਨਹੀਂ ਦਿਤਾ।

੩. ੭੦੦/੨; ੭੦੧/੧ ਪਤਰੇ ਪੁਰ ਹਾਸ਼ੀਏ ਦੀਆਂ ਲਕੀਰਾਂ ਨਹੀਂ। ਇਹ ਪਤਰਾ ਵਾਧੂ ਹੈ। ਇਹ ਅੰਕ ਅਗੇ ਆ ਚੁਕਿਆ ਹੈ, ਦੋਵੇਂ ਪੰਨੇ ਖਾਲੀ ਹਨ।

੪. ੭੪੨/੧, ੨ ਇਹ ਅੰਕ ਦੋ ਵੇਰੀ ਆਇਆ ਹੈ। ਪਹਲੇ ਪੁਰ ਹਾਸ਼ੀਏ ਦੀਆਂ ਲਕੀਰਾਂ ਨਹੀਂ ਅਤੇ ਦੋਵੇਂ ਪੰਨੇ ਖਾਲੀ ਹਨ।

੫. ੭੪੮/੨ ਅਤੇ ੭੪੯/੧ ਦਾ ਇਕ ਵਾਧੂ ਪਤਰਾ ਖਾਲੀ ਹੈ। ਜਿਸ ਪਰ ਫ਼ੋਲੀਓ ਵੀ ਨਹੀਂ।

੬. ੮੪੨/੨, ੮੪੩/੧ ਇਹ ਅੰਕ ਦੋ ਵੇਰ ਆਏ ਹਨ। ਵਾਧੂ ਪਤਰੇ ਪੁਰ ਹਾਸ਼ੀਏ ਦੀਆਂ ਲਕੀਰਾਂ ਨਹੀਂ ਅਤੇ ਖਾਲੀ ਹੈ।

੭. ੯੫੮/੧, ੨; ੯੫੯/੧, ੨; ਇਹ ਚਾਰ ਸਫ਼ੇ ਨਹੀਂ। ਭਾਵ ੯੫੮ ਤੇ ੯੫੯ ਅੰਕ ਕਿਸੇ ਪਤਰੇ ਪੁਰ ਨਹੀਂ।

੮. ੯੬੫/੧, ੨ ਇਹ ਪੰਨੇ ਵੀ ਕਿਸੇ ਪਤਰੇ ਪੁਰ ਨਹੀਂ। ਭਾਵ ੯੬੫ ਦੀ ਥਾਂ ਪਤਰਾ ਅੰਕ ੯੬੬ ਦਿਤਾ ਗਿਆ ਹੈ।

ਚਾਰ ਅੰਕ ੪੨੮, ੭੦੧, ੭੪੨, ੮੪੩ ਦੋ ਵਾਰ ਆਏ ਹਨ। ਚਾਰ ਅੰਕ ੬੮੪; ੯੫੮, ੯੫੯ ਅਤੇ ੯੫੨ ਆਏ ਹੀ ਨਹੀਂ। ਇਹ ਭੁਲਾਂ ਇਕ ਦੂਜੇ ਨੂੰ ਕੱਟ ਦਿੰਦੀਆਂ ਹਨ। ੭੪੮ ਪਤਰਾ ਅੰਕ-ਹੀਨ ਹੈ। ਜਿਸ ਦਾ ਭਾਵ ਇਹ ਹੋਇਆ ਕਿ ਤਿੰਨ ਪਤਰੇ ਪਹਲੋਂ ਅੰਕੋਂ ਖਾਲੀ ਤੇ ਚਾਰ ਮਗਰੋਂ ਅੰਕੋਂ ਖਾਲੀ ਰਲਾ ਕੇ ਕੁਲ ਗਿਣਤੀ ਪਤ੍ਰਿਆਂ ਦੀ ੯੮੨ ਹੋਈ। ਜੇ ਇਕ ਇਕ ਖਾਲੀ ਪਤਰਾ ਜਿਲਦ ਨਾਲ ਅੰਦਰਵਾਰ ਦੋਹੀਂ ਪਾਸੀਂ ਜੋੜ ਦਿੱਤਾ ਗਇਆ ਹੋਵੇ ਜੇਹਾ ਕਿ ਦਸਤੂਰ ਹੈ, ਤਾਂ ਕੁਲ ਗਿਣਤੀ ੯੮੪ ਹੋ ਗਈ।

ਭਾਈ ਸਾਹਿਬ ਨੇ ਮਾਨੋ ੧੨੩ ਸੰਚੀਆਂ ਅੱਠਾਂ ਅੱਠਾਂ ਪੱਤ੍ਰਿਆਂ ਦੀਆਂ ਲੈ ਲਈਆਂ। ਪਹਲੀਆਂ ਅਠ ਸੰਚੀਆਂ ਤਤਕਰੇ ਲਈ ਰਖ ਲਈਆਂ। ਜੇ ਬੀੜ ਦੇ ਦਰਸ਼ਨ ਕਰਨ ਲਈ ਉਸ ਦਾ ਪ੍ਰਕਾਸ਼ ਕਰੀਏ ਤਾਂ ਖੱਬੇ ਪਾਸੇ ਦੇ ਪੰਨੇ ਪੁਰ ਉਸਦਾ ਪਤਰਾ ਅੰਕ ਦਿੱਤਾ ਹੋਇਆ ਹੈ ਅਤੇ ਸੱਜੇ ਪਾਸੇ ਦਾ ਪੰਨਾ ਉਸ ਦਾ ਭਾਗ ਹੈ, ਭਾਵੇਂ ਉਹ ਪੰਨਾ ਉਸੇ ਸੰਚੀ ਦਾ ਭਾਗ ਹੋਵੇ, ਭਾਵੇਂ ਅਗਲੀ ਦਾ। ਜੋ ਕੁਝ ਭਾਈ ਸਾਹਿਬ ਦੀ ਹੱਥੀਂ ਲਿਖੀ ਬੀੜ ਵਿਚ ਆਇਆ ਉਹ ਤਤਕਰੇ ਦੀਆਂ ਪ੍ਰਤੀਕਾਂ ਵਿਚ ਆ ਗਇਆ। ਮਗਰੋਂ ਦੋ ਚੀਜ਼ਾਂ ਜੋ ਬੀੜ ਵਿਚ ਦਰਜ ਹੋਈਆਂ, ਉਨ੍ਹਾਂ ਦਾ ਤਤਕਰੇ ਵਿਚ ਜ਼ਿਕਰ ਨਹੀਂ। ਭਾਵ ਪਾਰਾ ਮਾਰਨ ਦਾ ਨੁਸਖ਼ਾ ਅਤੇ ਬਾਬਾ ਨਿਰੰਜਨ ਰਾਏ ਬਾਬਤ ਵਸੀਅਤ। ਤਤਕਰਾ ਪਹਲਾਂ ਰਾਗਾਂ ਦਾ ਦਿੱਤਾ ਹੈ, ਫਿਰ ਸ਼ਬਦਾਂ ਦਾ। ਇਕ 'ਤਤਕਰਾ ਤਤਕਰੇ' ਖਾਸ ਇਸ ਬੀੜ ਵਿਚ ਹੈ ਜੋ ਹੋਰ ਕਿਸੇ ਬੀੜ ਵਿਚ ਨਹੀਂ। ਇਸ ਵਾਧੂ ਤਤਕਰੇ ਤੋਂ ਪ੍ਰਗਟ ਹੈ ਕਿ ਤਤਕਰਾ ੨੦ ਪਤ੍ਰਿਆਂ ਵਿਚ ਸਮਾਪਤ ਹੋ ਗਇਆ ਅਤੇ ਬਾਕੀ ਪਤਰੇ ਖਾਲੀ ਰਹ ਗਏ। ਸੰਚੀਆਂ ਨੂੰ ਜੋ ਪਤਰਾ ਅੰਕ ਦਿਤੇ ਗਏ ਉਹ ਜੋ ਸੰਚੀ ਠਪ ਕੇ ਰਖ ਦੇਵੀਏ ਤਾਂ ਪਤਾ ਨਹੀਂ ਸੀ ਲਗਦਾ ਕਿ ਇਹ ਸੰਚੀ ਕਿਹੜੇ ਅੰਕ ਤੋਂ ਅਰੰਭ ਹੁੰਦੀ ਹੈ। ਇਸ ਲਈ ਉਹ ਅੰਕ ਠਪੀ ਹੋਈ ਸੰਚੀ ਦੇ ਪਹਲੇ ਪੰਨੇ ਪੁਰ ਯਾਦਦਾਸ਼ਤ ਲਈ ਦੇ ਦਿੱਤਾ ਗਇਆ। ਹੁਣ ਪਹਲੀਆਂ ਅਠਾਂ ਸੰਚੀਆਂ ਦਾ ਖਾਤਮਾ ਪਹਲੇ ਤਿੰਨ ਖਾਲੀ ਪਤਰੇ ਛਡ ਕੇ ੪੫ ਅੰਕ ਪੁਰ ਹੁੰਦਾ ਸੀ। ਨਾਵੀਂ ਸੰਚੀ ੪੬ ਤੋਂ ਅਰੰਭ ਹੁੰਦੀ ਸੀ। ਠਪੀ ਹੋਈ ਸੰਚੀ ਦਾ ਬਾਹਰਲਾ ਪੰਨਾ ਖਾਲੀ ਸੀ, ਜੋ ਅੰਕ ੪੫ ਵਾਲੇ ਪਤਰੇ ਦਾ ਭਾਗ ਬਣਨਾ ਸੀ। ਉਸ ਪੁਰ ਯਾਦਦਾਸ਼ਤ ਲਈ ਅੰਕ ੪੬ ਲਿਖਿਆ ਹੋਇਆ ਸੀ। ਇਸ ਲਈ ਤਤਕਰਾ ਲਿਖਣ ਵਾਲੇ ਨੇ ਪ੍ਰਤੀਕਾਂ ਵਿਚ 'ਜਪੁ' ਦੀ ਪ੍ਰਤੀਕ ਦਾ ਪਤਰਾ ੪੬ ਲਿਖ ਦਿੱਤਾ। ਅਸਲ ਵਿਚ ਇਹ ੪੫ ਅੰਕ ਦਾ ਸਜੇ ਪਾਸੇ ਦਾ ਪੰਨਾ ਉਸੇ ਪਤਰੇ ਵਿਚ ਸ਼ਾਮਿਲ ਸੀ ਅਤੇ ਇਹ ਭੁਲ ਇਸ ਤਰ੍ਹਾਂ ਹੋ ਗਈ।

ਫਿਰ ਜਦੋਂ ਹਰ ਇਕ ਪਤਰੇ ਦੀ ਸੰਭਾਲ ਲਈ ਉਸ ਦੇ ਸਾਰੇ ਪਾਸੇ ਚੇਪੀਆਂ ਲਗਾਈਆਂ ਗਈਆਂ ਤਾਂ ਇਹ ਕੰਮ ਚੰਗੀ ਤਰ੍ਹਾਂ ਤਦੋਂ ਹੀ ਹੋ ਸਕਦਾ ਸੀ, ਜੇ ਜਿਲਦ ਖੋਲੀ ਜਾਵੇ। ਉਸ ਵੇਲੇ 'ਜੋਤੀ ਜੋਤਿ ਸਮਾਉਣ' ਵਾਲਾ ਪੰਨਾ ਜਿਸ ਦੀ ਪ੍ਰਤੀਕ ੪੧ ਸੀ, ਆਪਣੀ ਥਾਂ ਸਿਰ ਨਾ ਰਖਿਆ ਗਇਆ ਤੇ ਚੇਪੀਆਂ ਲਗਣ ਕਾਰਨ ਮੁੜ ਪਤਰਾ ਅੰਕ ਲਾਉਣ ਵੇਲੇ ਇਹ ਪਤਰਾ ਅੰਕ ੨੫ ਹੋ ਗਇਆ। 'ਨੀਸ਼ਾਣ ਗੁਰੂ ਜੀਉ ਕੇ ਦਸਖਤ ਮ: ੫' ਜਿਸ ਦਾ ਪਤਰਾ ਅੰਕ ੪੫ ਸੀ, ਉਹ ੨੯ ਹੋ ਗਇਆ। 'ਨੀਸ਼ਾਣ ਗੁਰੂ ਜੀਉ ਕੇ ਦਸਖਤ ਮ: ੬' ਉਲਟਾ ਕੇ ਲਗਾ ਦਿਤਾ ਤੇ ਇਕ ਅੰਕ ਦਾ ਤਤਕਰੇ ਦੇ ਅੰਕ ਨਾਲ ਉਸ ਦਾ ਭੁਲੇਖਾ ਪੈ ਗਇਆ। ਹੋਰ ਪਤਰਾ ਅੰਕ ਤਤਕਰੇ ਨਾਲ ਸਾਰੇ ਮਿਲਦੇ ਹਨ। ਤਤਕਰੇ ਦੇ ਅੰਕਾਂ ਨੂੰ ਤਾਂ ਕੋਈ ਛੇੜ ਨਹੀਂ ਸੀ ਸਕਦਾ। ਪਰ ਚੇਪੀਆਂ ਕਾਰਨ ਜੋ ਪਤਰਾ ਅੰਕ ਹੇਠ ਆ ਗਏ, ਉਹ ਫਿਰ ਲਾਣ ਵਿਚ ਭੁਲਾਂ ਹੋ ਗਈਆਂ ਤੇ ਭੁਲੇਖੇ ਪੈ ਗਏ।

ਪਤਰੇ ਖਾਲੀ ਕਿਉਂ ਰਹ ਗਏ। ਪੰਚਮ ਪਾਤਸ਼ਾਹ ਜੀ ਨੂੰ ਜੋ ਬਾਣੀ ਮੋਹਨ ਜੀ ਤੋਂ ਪ੍ਰਾਪਤ ਹੋਈ, ਉਸ ਵਿਚ ਪੰਦਰ੍ਹਾਂ ਰਾਗਾਂ ਦੀ ਬਾਣੀ ਪਹਲੀਆਂ ਤਿੰਨਾਂ ਪਾਤਸ਼ਾਹੀਆਂ ਦੀ ਸੀ* । ਦੇਵ ਗੰਧਾਰੀ, ਬਿਹਾਗੜਾ, ਜੈਤਸਰੀ, ਟੋਡੀ, ਬੈਰਾੜੀ, ਗੌਂਡ, ਨਟ ਨਾਰਾਇਨ ਮਾਲੀ

*ਦੇਖੋ ਅੰਤਕਾ ਬਾਬਾ ਪ੍ਰੇਮ ਸਿੰਘ ਜੀ ਹੋਤੀ ਵਾਲੇ ਦੀਆਂ ਚਿੱਠੀਆਂ।

ਗਉੜਾ, ਕੇਦਾਰਾ, ਕਾਨੜਾ, ਕਲਿਆਨ: ਜੈਜਾਵੰਤੀ, ਬਾਰਾਂ ਰਾਗਾਂ ਵਿਚ ਪਹਲੇ ਤਿੰਨ ਗੁਰੂ ਸਾਹਿਬਾਂ ਦੀ ਕੋਈ ਬਾਣੀ ਨਹੀਂ। ਬਾਕੀ ਚਵ੍ਹਾਂ ਰਾਗਾਂ ਦੀ ਬਾਣੀ ਅਤੇ ਪੋਥੀਆਂ ਵਿਚ ਜੋ ਬਾਣੀ ਉਨ੍ਹਾਂ ਵਿਚ ਦਿੱਤੇ ਪੰਦਰ੍ਹਾਂ ਰਾਗਾਂ ਵਿਚ ਨਹੀਂ ਸੀ ਦਰਜ ਹੋਰ ਸੰਗਤਾਂ ਪਾਸੋਂ ਪ੍ਰਾਪਤ ਹੋਈ। ਇਸ ਲਈ ਭਾਈ ਸਾਹਿਬ ਨੇ ਜਦੋਂ ਕਿਸੇ ਸੰਚੀ ਵਿਚ ਸ੍ਰੀ ਰਾਗ ਅਰੰਭ ਕੀਤਾ ਤਾਂ ਜੋ ਸ਼ਬਦ ਪਹਲੀ ਪਾਤਸ਼ਾਹੀ ਦੇ ਕਿਸੇ ਘਰ ਆਦਿ ਦੇ ਪ੍ਰਾਪਤ ਹੋਏ ਉਹ ਲਿਖ ਦਿਤੇ ਤੇ ਇਸ ਆਸ ਵਿਚ ਕਿ ਮਤਾਂ ਕੋਈ ਹੋਰ ਸ਼ਬਦ ਆ ਜਾਵੇ, ਥਾਂ ਖਾਲੀ ਛਡ ਦਿਤੀ। ਖਾਲੀ ਪਤਰੇ ਜਾਣ ਕੇ ਨਹੀਂ ਛਡੇ ਗਏ। ਉਹ ਰਹ ਗਏ। ਕੋਈ ਹੋਰ ਪੁਰਾਤਨ ਬੀੜ ਨਹੀਂ ਸਣੇ ਭਾਈ ਬੰਨੋ ਦੀ ਬੀੜ ਦੇ, ਜਿਸ ਵਿਚ ਇਤਨੇ ਪਤਰੇ ਖਾਲੀ ਹੋਣ। ਪੁਰਾਤਨ ਬੀੜਾਂ ਦੇ ਉਤਾਰੇ ਤਦੋਂ ਅਰੰਭ ਹੋਏ ਜਦੋਂ ਸਤਿਗੁਰਾਂ ਬੀੜ ਦਾ ਸੰਕਲਨ ਸਮਾਪਤ ਕਰ ਦਿੱਤਾ। ਉਤਾਰਾ ਕਰਨ ਵਾਲਿਆਂ ਦੇ ਸਾਹਮਣੇ ਸਾਰਾ ਮਸਾਲਾ ਜਿਹੜਾ ਉਨ੍ਹਾਂ ਨਕਲ ਕਰਨਾ ਸੀ, ਮੌਜੂਦ ਸੀ। ਉਨ੍ਹਾਂ ਨੂੰ ਪਤਰੇ ਖਾਲੀ ਛੱਡਣ ਦੀ ਲੋੜ ਨਹੀਂ ਸੀ। ਫਿਰ ਪਾਠਕ ਜਨ ਵੇਖਣਗੇ ਕਿ ਕਈ ਥਾਂ ਸਿਰਲੇਖ ਦਿੱਤਾ ਹੈ ਪਰ ਸ਼ਬਦ ਕੋਈ ਨਹੀਂ। ਸਿਰਲੇਖ ਜੇਹਾ ਕਿ 'ਟੋਡੀ ਮਹਲਾ ੫' ਇਸ ਆਸ ਵਿਚ ਲਿਖ ਦਿੱਤਾ ਕਿ ਜੋ ਨਵਾਂ ਸ਼ਬਦ ਅਗੋਂ ਆਵੇਗਾ ਇਥੇ ਲਿਖ ਦਿਆਂਗੇ। ਪਰ ਹੋਰ ਸ਼ਬਦ ਆਇਆ ਕੋਈ ਨਾ ਤੇ ਸਿਰਲੇਖ ਲਿਖਿਆ ਹੀ ਰਹ ਗਇਆ। ਇਹ ਗੱਲ ਕਿਸੇ ਪੁਰਾਤਨ ਬੀੜ ਵਿਚ ਨਹੀਂ ਵੇਖੀ ਜਾਂਦੀ।

'ਪੁਰਾਤਨ ਬੀੜਾਂ' ਦੇ ਕਰਤਾ ਨੇ ਲਿਖਿਆ ਹੈ ਕਿ ਪੁਰਾਤਨ ਬੀੜਾਂ ਜਿਨ੍ਹਾਂ ਵਿਚ ਰਤਨਮਾਲਾ ਚੜ੍ਹੀ ਹੋਈ ਹੈ, ਉਨ੍ਹਾਂ ਦੇ ਅੰਤ ਵਿਚ ਇਕ ਟਿਪਣੀ ਇਸ ਭਾਵ ਦੀ ਹੁੰਦੀ ਹੈ ਕਿ ਇਹ ਬਾਣੀ ਤੋਰਕੀ ਅਖਰਾਂ ਵਿਚ ਲਿਖੀ ਮਿਲੀ। ਇਸ ਗੱਲ ਦੀ ਪਰੋੜ੍ਹਤਾ ਸ੍ਰੀ ਕਰਤਾਰਪੁਰ ਵਾਲੀ ਬੀੜ ਤੋਂ ਹੋ ਜਾਂਦੀ ਹੈ। ਭਾਈ ਗੁਰਦਾਸ ਜੀ ਨੇ ਇਸ ਦਾ ਸਿਰਲੇਖ [illegible] ਪਤਰਾ ਅੰਕ ੯੬੩ ਪੁਰ ਉਰਦੂ ਵਿਚ ਲਿਖਿਆ ਪਰ ਕਿਉਂਜੁ ਸਿੱਖ ਇਤਿਹਾਸ ਮੂਜਬ ਪੰਚਮ ਪਾਤਸ਼ਾਹ ਨੇ ਇਸ ਨੂੰ ਪਰਖ ਕੇ ਫ਼ੈਸਲਾ ਕਰ ਦਿੱਤਾ ਕਿ ਇਹ ਬਾਣੀ ਗੁਰੂ ਨਾਨਕ ਦੇਵ ਜੀ ਦੀ ਨਹੀਂ, ਅਗੇ ਪਤਰਾ ਖਾਲੀ ਹੈ। ਹੋਰ ਕਿਸੇ ਪੁਰਾਤਨ ਬੀੜ ਵਿਚ ਤੁਸੀਂ ਇਹ ਸਿਰਲੇਖ ਉਰਦੂ ਅੱਖਰਾਂ ਵਿਚ ਨਹੀਂ ਦੇਖੋਗੇ। ਜਿਨ੍ਹਾਂ 'ਰਤਨਮਾਲਾ' ਲਿਖੀ ਵੀ ਹੈ; ਉਥੇ ਵੀ ਸਿਰਲੇਖ ਗੁਰਮੁਖੀ ਅੱਖਰਾਂ ਵਿਚ ਹੈ। ਇਹ ਵੀ ਇਕ ਸਬੂਤ ਇਸ ਦੇ ਅਸਲੀ ਹੋਣ ਦਾ ਹੈ।

ਅਸਾਂ ਹਰ ਪਤਰੇ ਤੇ ਜੋ ਬਾਣੀ ਦਿੱਤੀ ਹੈ, ਉਸ ਦਾ ਉਤਾਰਾ ਨਹੀਂ ਕੀਤਾ। ਇਸ ਕੰਮ ਲਈ ਸਮਾਂ ਬਹੁਤ ਚਾਹੀਦਾ ਸੀ। ਇਤਨੀ ਦੇਰ ਲਈ ਬੀੜ ਪ੍ਰਾਪਤ ਹੋਣੀ ਸੰਭਵ ਨਹੀਂ ਸੀ। ਉਹ ਬਾਣੀ ਉਹੋ ਹੈ ਜੋ ਛਪੇ ਹੋਏ ਗੁਰੂ ਗ੍ਰੰਥ ਸਾਹਿਬਾਂ ਵਿਚ ਹੈ। ਹਾਂ ਉਸ ਸਫ਼ੇ ਤੇ ਜੇ ਕੋਈ ਪਾਲ ਰਹ ਗਈ ਹੋਵੇ ਤੇ ਉਹ ਹੜਤਾਲ ਫੇਰ ਕੇ ਫਿਰ ਲਿਖੀ ਹੋਵੇ ਜਾਂ ਦੋਹਾਂ ਪਾਲਾਂ ਦੇ ਵਿਚਕਾਰ ਦਿੱਤੀ ਹੋਵੇ ਜਾਂ ਹਾਸ਼ੀਏ ਤੇ ਦਿੱਤੀ ਹੋਵੇ, ਉਸ ਦਾ ਜ਼ਿਕਰ ਕਰ ਦਿੱਤਾ ਹੈ। ਅਸਾਂ ਬੜੀ ਕੋਸ਼ਿਸ਼ ਕੀਤੀ ਹੈ ਕਿ ਹੂ-ਬ-ਹੂ ਤਸਵੀਰ ਉਸ ਬੀੜ ਦੀ ਪੇਸ਼ ਕੀਤੀ ਜਾਵੇ ਪਰੰਤੂ ਹੋ ਸਕਦਾ ਹੈ, ਕੋਈ ਉਕਾਈ ਰਹ ਗਈ ਹੋਵੇ। ਜੇਹਾ ਕਿ ਕਿਤੇ ਮੰਗਲ ਦੇਣਾ ਰਹ ਗਇਆ ਹੋਵੇ। ਪਾਠਕ ਸਜਣ ਅਤੇ ਖੋਜੀ ਵਿਦਵਾਨ ਆਸ ਹੈ ਭੁਲ ਚੁਕ ਮਾਫ਼ ਕਰ ਦੇਣਗੇ। ਦੋ ਤਿੰਨ ਵੇਰ ਇਹ ਜਤਨ ਵੀ ਕੀਤਾ ਗਇਆ ਕਿ ਇਸ ਬੀੜ ਦੇ ਪਤ੍ਰਿਆਂ ਦੇ ਫ਼ੋਟੋ ਲੈ ਕੇ ਇਕ ਪੁਸਤਕ ਦੀ ਸ਼ਕਲ ਵਿਚ ਸੰਸਾਰ ਦੀਆਂ ਉੱਘੀਆਂ ਉੱਘੀਆਂ ਲਾਇਬ੍ਰੇਰੀਆਂ ਵਿਚ ਰਖੇ ਜਾਣ ਪਰ ਹਾਲਾਂ ਤੀਕ ਇਸ ਵਿਚ ਸਫਲਤਾ ਨਹੀਂ ਹੋਈ।

ਇਸ ਬੀੜ ਵਿਚ ੪੫੩ ਪੰਨੇ ਤਾਂ ਬਿਲਕੁਲ ਖਾਲੀ ਹਨ। ਕਈ ਪੰਨਿਆਂ ਤੇ ਉਪਰ ਜਾਂ ਹੇਠ ਕੁਝ ਥਾਂ ਖਾਲੀ ਛੱਡੀ ਹੋਈ ਹੈ। ਉਸ ਦਾ ਅੰਦਾਜ਼ਾ ਲਾ ਕੇ ਅਤੇ ਸਾਰਾ ਜੋੜ ਲਾ ਕੇ ਜੇ ੨੪ ਪਾਲਾਂ ਦਾ ਇਕ ਪੰਨਾ ਮਿਥ ਲਈਏ ਤਾਂ ਕੁਲ ੧੩੩ ਪੰਨਿਆਂ ਦੀ ਥਾਂ ਹੋਰ ਖਾਲੀ ਬਣ ਜਾਂਦੀ ਹੈ। ਭਾਵ ੯੭੪ ਪਤ੍ਰਿਆਂ ਵਿਚੋਂ ਕੋਈ ੫੮੬/੨=੨੯੩ ਪਤਰੇ ਖਾਲੀ ਹਨ।

ਅਸਲੀ ਬੀੜ ਵਿਚ ਬਾਣੀ ਪਦ ਛੇਦ ਕਰਕੇ ਨਹੀਂ ਦਿੱਤੀ ਹੋਈ। ਅਸਾਂ ਪਾਠਕਾਂ ਦੀ ਸਹੂਲਤ ਲਈ ਪਦ ਛੇਦ ਕਰ ਦਿੱਤੀ ਹੈ।

**ਜੋਧ ਸਿੰਘ**

496, ਮਾਡਲ ਟਾਊਨ
ਲੁਧਿਆਣਾ
20.10.66

ਆਦਿ ਬੀੜ ਦੇ ਸਾਬਤ ਪੰਨੇ ਦੀ ਲੰਬਾਈ ਚੌੜਾਈ ੧੩.੧/੪"×੯.੧/੪" ਹੈ, ਤੇ ਹਾਸ਼ੀਏ ਦੀਆਂ ਲਕੀਰਾਂ ਦੇ ਅੰਦਰ ਲੰਬਾਈ ਚੌੜਾਈ ੧੦.੭/੮"×੬.੧/੨" ਹੈ। ਹਾਸ਼ੀਏ ਵਿਚ ਲੰਮੇ ਦਾ ਦੋ-ਵੱਲੀ ਤਿੰਨ ਤਿੰਨ ਲਕੀਰਾਂ ਹਨ, ਦੋ ਲਾਲ ਅੰਦਰਵਾਰ ਤੇ ਇਕ ਨੀਲੇ ਰੰਗ ਦੀ ਬਾਹਰਵਾਰ।

ਕਾਗਜ਼ ਦੇਸੀ ਕਸ਼ਮੀਰੀ ਹੈ। ਇਸ ਕਾਗਜ਼ ਦੇ ਹੀ 'ਬੀੜ' ਦੇ ਪਹਲੇ ੩ ਪਤਰੇ ਖਾਲੀ ਹਨ। ਹਾਸ਼ੀਏ ਦੀ ਲਕੀਰ ਵਿਚਕਾਰਲੀ ਨੀਲੀ ਤੇ ਆਸੇ ਪਾਸੇ ਲਾਲ, ਪਹਲੇ ਦੂਜੇ ਤੇ ਤੀਜੇ ਪਤਰੇ ਦੀ ਇਸੇ ਤਰ੍ਹਾਂ ਹੈ। ਚੌਥੇ ਪਤਰੇ ਤੇ ਜਿਸ ਤੇ ਇਕ ਅੰਗ ਹੈ, ਹਾਸ਼ੀਏ ਦੀ ਲਕੀਰ ਕੋਈ ਨਹੀਂ। ੧/੧, ੧/੨ ਤੇ ਵੀ ੨/੧ ਤੇ ਵੀ ਕੋਈ ਹਾਸ਼ੀਏ ਦੀ ਲਕੀਰ ਨਹੀਂ। ੨/੨ ਤੇ ਦੋ ਲਕੀਰਾਂ ਅੰਦਰ ਲਾਲ ਤੇ ਬਾਹਰ ਨੀਲੀ ਹੈ। ਚੌਥੇ ਪਤਰੇ ਦਾ ਪਹਲਾ ਸਫ਼ਾ ਖਾਲੀ ਹੈ, ਇਸ ਪਤਰੇ ਦੇ ਦੂਜੇ ਪੰਨੇ ਉਤੇ ਅੰਕ ੧ ਦਿੱਤਾ ਹੋਇਆ ਹੈ, ਇਹ ਭੀ ਸਾਰਾ ਪਤਰਾ ਖਾਲੀ ਹੈ। ਇਸ 'ਬੀੜ' ਵਿਚ ਤਤਕਰੇ ਵਿਚ ਦਿੱਤੇ ਪਤਰਾ-ਅੰਕਾਂ ਜਿਨ੍ਹਾਂ ਤੋਂ ਰਾਗ ਆਰੰਭ ਹੁੰਦੇ ਹਨ ਅਤੇ 'ਬੀੜ' ਵਿਚ ਦਿੱਤੇ ਉਨ੍ਹਾਂ ਪਤਰਾ-ਅੰਕਾਂ ਦੇ ਟਾਕਰਾ ਕਰਨ ਤੋਂ ਇਹ ਸਿੱਧ ਹੋਇਆ ਹੈ ਕਿ ਸਾਰਾ ਪਤਰਾ ਪਹਲੇ ਪਤਰੇ ਦੇ ਦੂਜੇ ਪਾਸੇ ਅਤੇ ਅਗਲੇ ਪਤਰੇ ਦੇ ਪਹਲੇ ਪਾਸੇ ਨੂੰ ਰਲਾ ਕੇ ਅੰਕ ਦੇਣ ਲਈ ਇਕ ਪਤਰਾ ਮਿਥਿਆ ਗਇਆ ਹੈ। ਸਾਰੀ ਬੀੜ ਵਿਚ ਜਿਤਨੇ ਭੀ ਲਿਖੇ ਹੋਏ ਪਤਰੇ ਹਨ ਉਨ੍ਹਾਂ ਸਾਰਿਆਂ ਉੱਤੇ ਚੌ-ਤਰਫੀ ਹੋਰ ਕਾਗਜ਼ ਦਾ ਨਵਾਂ ਹਾਸ਼ੀਆ ਲੱਗਾ ਹੋਇਆ ਹੈ। ਪਰ ਕਿਸੇ ਕਿਸੇ ਕੋਰੇ ਪਤਰੇ ਉੱਤੇ ਇਹ ਹਾਸ਼ੀਆ ਨਹੀਂ ਹੈ। ਪਹਲੇ ੩ ਪਤ੍ਰਿਆਂ ਉੱਤੇ ਭੀ (ਜਿਨ੍ਹਾਂ ਉੱਤੇ ਕੋਈ ਪਤਰਾ-ਅੰਕ ਨਹੀਂ ਹੈ) ਇਹ ਹਾਸ਼ੀਆ ਨਹੀਂ ਹੈ।

ਅਗੋਂ ਇਹ ਵੇਰਵਾ ਕਰਨ ਲਈ ਕਿ ਅਸੀਂ ਪਤਰੇ ਦੇ ਕਿਸ ਪੰਨੇ ਦਾ ਜ਼ਿਕਰ ਕਰ ਰਹੇ ਹਾਂ ਅਸੀਂ ਇਹ ਤਰੀਕਾ ਵਰਤਾਂਗੇ :

ਜੇ ਅਸੀਂ 'ਬੀੜ' ਖੋਲ੍ਹ ਕੇ ਬਹ ਜਾਈਏ ਤਾਂ ਖੱਬੇ ਪਾਸੇ ਵਾਲੇ ਪੰਨੇ ਦਾ ਜ਼ਿਕਰ ਕਰਦੇ ਹੋਏ ਅਸੀਂ ਪਤਰੇ ਦੀ ਗਿਣਤੀ ਲਿਖ ਕੇ ਲਕੀਰ ਹੇਠਾਂ ਅੰਕ ੧ ਪਾਵਾਂਗੇ ਤੇ ਸੱਜੇ ਪਾਸੇ ਵਾਲੇ ਪੰਨੇ ਦਾ ਜ਼ਿਕਰ ਕਰਨ ਵੇਲੇ ਪਤਰੇ ਦੀ ਉਹੋ ਗਿਣਤੀ ਉੱਪਰ ਦੇ ਕੇ ਹੇਠਾਂ ਅੰਕ ੨ ਪਾਵਾਂਗੇ।

ਹੁਣ ਅਸੀਂ ਪਤਰੇ ਵਾਰ ਵੇਰਵਾ ਸ਼ੁਰੂ ਕਰਦੇ ਹਾਂ। ੨/੧ ਖਾਲੀ ਹੈ। ੨/੨ ਉੱਤੇ ਸਫੇ ਦੇ ਦੋ ਕਾਲਮ ਕੀਤੇ ਹੋਏ ਹਨ : ਪਹਲੇ ਕ਼ਾਲਮ ਵਿਚ ਲਿਖਿਆ ਹੈ :

੨/੨

ਸੂਚੀ ਪਤਰ ਪੋਥੀ ਕਾ ਤਤਕਰਾ ਰਾਗਾਂ ਕਾ

*[ਇਸ ਦੇ ਹੇਠਾਂ ਹੋਰ ਕਲਮ ਤੇ ਸਿਆਹੀ ਨਾਲ ਇਹ ਦਿੱਤਾ ਹੈ :]*

'੪੧ ਜੋਤੀ ਜੋਤਿ ਸਮਾਵਣੇ ਕਾ ਚਲਿਤ੍ਰ'

*[ਅੱਗੇ ਇਹ ਪਹਲੀ ਹੀ ਕਲਮ ਤੇ ਸਿਆਹੀ ਨਾਲ :]*

ਸੰਮਤ ੧੬੬੧ ਮਿਤੀ ਭਾਦੋਉ ਵਦੀ ਏਕਮ ੧
ਪੋਥੀ ਲਿਖਿ ਪਹੁਚੇ



*(ਨੋਟ : ਤਤਕਰੇ ਵਿਚ ਰਾਗ ਜੈਜਾਵੰਤੀ ਨਹੀਂ ਹੈ)*

੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿ-
ਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ
ਗੁਰ ਪ੍ਰਸਾਦਿ



ਰਿ ਸਿਵਨਾਭ ਰਾਜੇ ਕੀ ਬਿਧਿ

*[ਇਥੇ ਤੱਕ ਦਸਖ਼ਤ ਤੇ ਸਿਆਹੀ ਕਲਮ ਇੱਕੋ ਹੀ ਹੈ। ਇਸ ਤੋਂ ਉਪਰੰਤ ਹੋਰ ਕਲਮ ਹੋਰ ਸਿਆਹੀ ਤੇ ਹੋਰ ਦਸਖ਼ਤਾਂ ਹੇਠ ਇਹ ਲਿਖਿਆ ਹੈ :—]*

ਤਤਕਰਾ ਤਤਕਰੇ

*ਨੋਟ : ਜਿਨ੍ਹਾਂ ਪਤ੍ਰਿਆਂ ਉੱਪਰ ਰਾਗਾਂ ਜਾਂ ਸ਼ਬਦਾਂ ਦਾ ਤਤਕਰਾ ਹੈ, ਉਨ੍ਹਾਂ ਸਾਰਿਆਂ ਦੇ ਦੋ ਕਾਲਮ ਕੀਤੇ ਹੋਏ ਹਨ। ਸ਼ਬਦਾਂ ਦੇ ਤਤਕਰੇ ਦਾ ਛਪੀ ਹੋਈ ਬੀੜ ਨਾਲ ਸ਼ਬਦਾਂ ਦੀਆਂ ਪ੍ਰਤੀਕਾਂ ਦਾ ਟਾਕਰਾ ਕਰਨ ਤੇ ਹੇਠ ਲਿਖੇ ਫ਼ਰਕ ਨਿਕਲੇ ਹਨ।*

੧. ਸ੍ਰੀ ਰਾਗ ਮਹਲਾ ੩ ਸ਼ਬਦ ੧੨. ਆਦਿ ਬੀੜ ਦੇ ਤਤਕਰੇ ਵਿਚ ਪ੍ਰਤੀਕ ਹੈ "ਅੰਮ੍ਰਿਤੁ ਛੋਡਿ ਕਾਹੇ ਲੋਭਾਨੇ" ਪਰ ਬੀੜ ਵਿਚ ਪਾਠ ਠੀਕ ਹੈ "ਅੰਮ੍ਰਿਤੁ ਛੋਡਿ ਬਿਖਿਆ ਲੋਭਾਨੇ"।

੨. ਰਾਗੁ ਮਾਝ ਅਸਟਪਦੀਆਂ ਮਹਲਾ ੩ ਸ਼ਬਦ ੧੦ ਆਦਿ ਬੀੜ ਦੇ ਤਤਕਰੇ ਵਿਚ ਪ੍ਰਤੀਕ ਹੈ "ਆਪੁ ਗਵਾਏ ਤਾ ਸਭ" ਪਰ ਬੀੜ ਵਿਚ ਠੀਕ ਪਾਠ ਹੈ "ਆਪੁ ਵਵਾਏ ਤਾ ਸਭ"।

੩. ਗਉੜੀ ਮਹਲਾ ੫ ਸ਼ਬਦ ੩੧ ਪ੍ਰਤੀਕ ਹੈ "ਹਮ ਭਗਵੰਤ ਭਾਗਠ ਸਚ" ਬੀੜ ਵਿਚ ਪਾਠ ਹੈ "ਹਮ ਧਨਵੰਤ ਭਾਗਠ ਸਚ"।

੪. ਗਉੜੀ ਮਹਲਾ ੫ ਸ਼ਬਦ ੧੭੦" ਪ੍ਰਤੀਕ ਹੈ "ਦੂਖ ਭੰਜਨੁ ਤੇਰਾ ਨਾਉ ਜੀ" ਬੀੜ ਵਿਚ ਪਾਠ ਹੈ "ਦੂਖ ਭੰਜਨੁ ਤੇਰਾ ਨਾਮੁ ਜੀ"।

੫. ਗਉੜੀ ਛੰਤ ਮਹਲਾ ੫ ਨ: ੩ ਪ੍ਰਤੀਕ ਹੈ "ਜਪਿ ਮਨਾ ਹਰਿ ਰਾਮ"। ਬੀੜ ਵਿਚ ਪਾਠ ਹੈ "ਜਪਿ ਮਨਾ ਤੂੰ ਰਾਮ"।

੬. ਰਾਗੁ ਆਸਾ ਮਹਲਾ ੪ ਨ: ੭ ਪ੍ਰਤੀਕ ਹੈ "ਗੁਰਮੁਖਿ ਹਿਰਦੈ ਹਰਿ ਵੇਲ"। ਬੀੜ ਵਿਚ ਪਾਠ ਹੈ "ਗੁਰਮੁਖਿ ਹਰਿ ਹਰਿ ਵੇਲ"। ਛਪੇ ਹੋਏ ਗੁਰੂ ਗ੍ਰੰਥ ਸਾਹਿਬਾਂ ਵਿਚ ਪ੍ਰਤੀਕਾਂ ਬੀੜ ਦੇ ਪਾਠ ਅਨੁਸਾਰ ਹਨ।

੭. ਰਾਗ ਆਸਾ ਮਹਲਾ ੫ ਨ: ੪੮ ਪ੍ਰਤੀਕ ਹੈ "ਆਗੈ ਹੀ ਤੇ ਸਭ ਕਿਛੁ"। ਬੀੜ ਵਿਚ ਪਾਠ ਬੀ ਈਹੋ ਹੈ "ਆਗੈ ਹੀ ਤੇ ਸਭ ਕਿਛੁ"। ਕਈ ਛਪੀਆਂ ਹੋਈਆਂ ਬੀੜਾਂ ਵਿਚ ਪਾਠ "ਆਗੈ" ਦੀ ਥਾਂ "ਨਾਮੈ" ਹੈ।

੮. ਰਾਗੁ ਆਸਾ ਮਹਲਾ ੫ ਨ: ੧੪੮ "ਏਕ ਸਿਮਰਿ"। ਇਹ ਸਬਦ ਆਪਣੀ ਥਾਂ ਤੇ ਠੀਕ ਦਿੱਤਾ ਹੈ ਪਰ ਤਤਕਰੇ ਵਿਚ ਪ੍ਰਤੀਕ ਨਹੀਂ। ਇਹ ਸਬਦ ੩੧੭/੧ ਤੇ ਲਗ ਪਗ ਅੰਤ ਵਿਚ ਹੈ। ਅਗੇ "ਆਸਾ ਮਹਲਾ ੫ ਹਰਿ ਬਿਸਰਤ ਸੋ ਮੂਆ ॥੧॥ ਰਹਾਉ ॥ ਨਾਮੁ ਧਿਆਵੈ ਸਰਬ ਫਲ ਪਾਵੈ" ਹੀ ਪਾਠ ਹੈ।

੯. ਰਾਗੁ ਆਸਾ ਮਹਲਾ ੫ ਨ: ੧੫੩। ਪ੍ਰਤੀਕ ਹੈ "ਕੋਊ ਬਿਖਮ ਗੜ੍ਹ ਤੋਰੈ" ਬੀੜ ਵਿਚ ਪਾਠ ਛਪੀ ਹੋਈ ਬੀੜ ਅਨੁਸਾਰ ਹੈ "ਕੋਊ ਬਿਖਮ ਗਾਰ ਤੋਰੈ"।

੧੦. ਆਸਾ ਮਹਲਾ ੫ ਛੰਤ ਘਰੁ ੬ ਨ: ੪ "ਜਾ ਕਉ ਭਏ ਕ੍ਰਿਪਾਲ"। ਇਹ ਪ੍ਰਤੀਕ ਤਤਕਰੇ ਵਿਚ ਨਹੀਂ ਦਿੱਤੀ। ਪਰ ਬੀੜ ਵਿਚ ਆਪਣੀ ਥਾਂ ਮੌਜੂਦ ਹੈ। ਇਹ ਛੰਤ ਪਹਲਾ ਹੈ। ਅਗਲੇ ਛੰਤਾਂ ਦੀਆਂ ਪ੍ਰਤੀਕਾਂ ਦਿੱਤੀਆਂ ਹਨ। ਪੰਨਾ ੩੪੯/੨.

੧੧. ਦੇਵ ਗੰਧਾਰੀ ਮਹਲਾ ੫ ਨ: ੨੩ "ਠਾਕੁਰ ਹੋਏ ਆਪਿ ਦਇਆਲ" ਪ੍ਰਤੀਕ ਨਹੀਂ ਦਿੱਤੀ। ਸ਼ਬਦ ਥਾਂ ਸਿਰ ਮੌਜੂਦ ਹੈ। ਇਹ ਸ਼ਬਦ ਸੰਗ੍ਰਹ ਵਿਚ ਅਖ਼ੀਰਲਾ ਹੈ। ਇਹ ਸ਼ਬਦ ੪੧੫/੨ ਪੁਰ ਹੈ ਤੇ ਹਾਸ਼ੀਏ ਵਿਚ ਲਿਖਿਆ ਹੈ "ਏਹੁ ਸਬਦੁ ਸਹੀ ਹੈ"।

੧੨. ਬਿਹਾਗੜਾ ਮਹਲਾ ੫ ਚਉਪਦਾ "ਦੂਤਨ ਸੰਗਰੀਆ"। ਇਸ ਦੀ ਪ੍ਰਤੀਕ ਮਹਲੇ ੪ ਦੇ ਸ਼ਬਦਾਂ ਦੀਆਂ ਪ੍ਰਤੀਕਾਂ ਦੇ ਮਗਰੋਂ ਮਹਲੇ ੫ ਦੇ ਸ਼ਬਦਾਂ ਦੀਆਂ ਪ੍ਰਤੀਕਾਂ ਵਿਚ ਹੈ। ਪਰ ਸ਼ਬਦ ਠੀਕ ਆਪਣੀ ਛਪੀ ਹੋਈ ਬੀੜ ਵਾਲੀ ਥਾਂ ਪੁਰ ਹੈ। ੪੨੩/੧ ਇਹ ਪਹਲਾ ਸ਼ਬਦ ਹੈ ਅਤੇ ਹੋਰ ਸਾਰਾ ਪੰਨਾ ਖਾਲੀ ਹੈ।

੧੩. ਵਡਹੰਸ ਮਹਲਾ ੫ ਛੰਤ ਨ: ੨ "ਤਿਨ ਘੋਲਿ ਘੁਮਾਈ ਜਿਨ"। ਪ੍ਰਤੀਕ ਵਿਚ ਛੰਤ ਦੀ ਤੁਕ ਦਿੱਤੀ ਹੈ। ਸਲੋਕ ਜਿਸ ਨਾਲ ਛੰਤ ਆਰੰਭ ਹੁੰਦਾ ਹੈ ਉਸ ਦੀ ਨਹੀਂ ਜ਼ਿਕੁਰ ਛਾਪੇ ਦੀਆਂ ਬੀੜਾਂ ਵਿਚ ਹੈ।

੧੪. ਰਾਗ ਸੋਰਠਿ ਮਹਲਾ ੩ ਚਉਪਦੇ ਮਹਲਾ ੩ ਨ: ੬ ਪ੍ਰਤੀਕ ਹੈ "ਸੋ ਸਿਖੁ ਸਾਖੀ ਬੰਧਪੁ ਹੈ ਭਾਈ"। ਪਾਠ ਬੀੜ ਵਿਚ ਠੀਕ ਹੈ "ਸੋ ਸਿਖੁ ਸਖਾ ਬੰਧਪੁ ਹੈ ਭਾਈ"।

੧੫. ਰਾਗ ਗੋਂਡ ਮਹਲਾ ੫ ਨ: ੧੪ ਪ੍ਰਤੀਕ ਹੈ "ਧੂਪ ਦੀਪ ਪੂਜਾ ਗੋਪਾਲ"। ਬੀੜ ਵਿਚ ਠੀਕ ਪਾਠ ਹੈ "ਧੂਪ ਦੀਪ ਸੇਵਾ ਗੋਪਾਲ"।

੧੬. ਗੋਂਡ ਮਹਲਾ ੫ ਨ: ੨੨ "ਸੰਤਨ ਕੈ ਬਲਿਹਾਰੈ ਜਾਉ"। ਇਹ ਪ੍ਰਤੀਕ ਤਤਕਰੇ ਵਿਚ ਨਹੀਂ। ਬੀੜ ਵਿਚ ਸ਼ਬਦ ਆਪਣੀ ਥਾਂ ਸਿਰ ਮੌਜੂਦ ਹੈ। ਲਿਖਤ ਹੋਰ ਹੈ। ਸਫ਼ਾ ੬੫੯/੧ ਪੁਰ। ਇਸ ਸਫ਼ੇ ਪੁਰ ਈਹੋ ਸ਼ਬਦ ਹੈ।

੧੭. ਤੇ ੧੮. ਰਾਮਕਲੀ ਮਹਲਾ ੫ ਨ: ੫੯ "ਨਰਨਰਹ ਨਮਸਕਾਰੰ" ਤੇ ਰਾਮਕਲੀ ਮਹਲਾ ੫ ਨ: ੬੦ "ਰੂਪ ਰੰਗ ਸੁਗੰਧ" ਇਹ ਦੋਵੇਂ ਪ੍ਰਤੀਕਾਂ ਤਤਕਰੇ ਵਿਚ ਨਹੀਂ। ਇਹ ਸ਼ਬਦ ਹੋਰ ਲਿਖਤ ਵਿਚ ਠੀਕ ਆਪਣੀ ਥਾਂ ੬੮੧/੨ ਪੁਰ ਮੌਜੂਦ ਹਨ। ਲਿਖਤ ਵੱਖਰੀ ਜਾਪਦੀ ਹੈ। ਨ: ੬੦ ਉਸ ਸਫ਼ੇ ਦਾ ਅਖ਼ੀਰਲਾ ਸ਼ਬਦ ਹੈ।

੧੯. ਰਾਮਕਲੀ ਮਹਲਾ ੫ ਛੰਤ ਨ: ੪ "ਚਰਨ ਕਮਲ ਸਰਣਾਗਿਤੀ"। ਇਹ ਤੁਕ ਸਲੋਕ ਦੀ ਹੈ ਜੋ ਛੰਤ ਤੋਂ ਪਹਲੇ ਹੈ ਤੇ ਇਹ ਪ੍ਰਤੀਕ ਛਪੀ ਹੋਈ ਬੀੜ ਵਿਚ ਹੈ। ਪਰ ਆਦਿ ਬੀੜ ਵਿਚ ਛੰਤ ਦੀ ਪਹਲੀ ਤੁਕ ਪ੍ਰਤੀਕ ਵਿਚ ਦਿੱਤੀ ਹੈ "ਪ੍ਰਭ ਬਿਪਤਿ ਨਿਵਾਰਣੋ"।

੨੦. ਰਾਮਕਲੀ ਮਹਲਾ ੫ ਛੰਤ "ਰਣ ਝੁੰਝਨੜਾ ਗਾਉ"। ਤਤਕਰੇ ਵਿਚ ਪ੍ਰਤੀਕ ਕੋਈ ਨਹੀਂ ਪਰੰਤੂ ਦੋਵੇਂ ਤੁਕਾਂ ਆਪਣੀ ਥਾਂ ਤੇ ਅਖ਼ੀਰ ਵਿਚ ਦਿੱਤੀਆਂ ਹਨ। ੭੦੩/੧ ਪੰਨੇ ਪੁਰ ਹੜਤਾਲ ਕੋਈ ਨਹੀਂ ਫੇਰੀ। ਅੱਗੇ ਸਫ਼ਾ ਖਾਲੀ ਹੈ। ਇਨ੍ਹਾਂ ਦੋਹਾਂ ਸਤਰਾਂ ਦੀ ਕਲਮ ਹੋਰ ਹੈ ਪਰ ਲਿਖਤ ਉਹੋ ਜਾਪਦੀ ਹੈ।

੨੧. ਰਾਮਕਲੀ ਮਹਲਾ ੫ ਛੰਤ "ਕਰਿ ਬੰਦਨ ਪ੍ਰਭ ਪਾਰਬ੍ਰਹਮ" ਤਤਕਰੇ ਵਿਚ ਪ੍ਰਤੀਕ ਨਹੀਂ ਦਿੱਤੀ। ਛੰਤ ਆਪਣੇ ਟਿਕਾਣੇ ਸਿਰ ਮੌਜੂਦ ਹੈ। ਲਿਖਤ ਹੋਰ ਹੈ।

੨੨. ਰਾਗੁ ਮਾਰੂ ਸੋਹਲੇ ਮਹਲਾ ੩ ਨ: ੨੩। "ਅਗਮ ਅਗੋਚਰ ਵੇ ਪਰਵਾਹੇ"। ਇਹ ਸੋਲਹਾ ਬੀੜ ਵਿਚ ਮਹਲੇ ੧ ਦੇ ਸੋਲਹਿਆਂ ਨਾਲ ਰਲਾ ਕੇ ਲਿਖਿਆ ਹੈ, ਅਸਲ ਵਿਚ ਮਹਲੇ ੩ ਦਾ ਹੈ। ਸਿਰਲੇਖ ਮਹਲਾ ੩ ਹੈ ਤੇ ਮਹਲੇ ੧ ਦਾ ੨੨ ਬਾਈਵਾਂ ਸੋਲਹਾ "ਕੁਦਰਤਿ ਕਰਨੈਹਾਰ ਅਪਾਰਾ" ੭੯੯/੨ ਪੁਰ ਦਿੱਤਾ ਹੈ ਹਾਸ਼ੀਏ ਪੁਰ ਨੋਟ ਲਿਖਿਆ ਹੈ "ਸਹੀ ਹੈ ਮਹਲੇ ੧ ਪਹਿਲੇ ਕਾ"। ਤਤਕਰੇ ਵਿਚ ਇਸ ਦੀ ਪ੍ਰਤੀਕ ਹਾਸ਼ੀਏ ਪੁਰ ਦਿੱਤੀ ਹੈ। ਇਸੇ ਤਰ੍ਹਾਂ ੭੮੮/੧ ਪੁਰ ਨੋਟ ਦਿੱਤਾ ਹੈ। ਤੇਈਵਾਂ ਸੋਲਹਾ ਮਹਲੇ ੩ ਕਾ ਪਤੀ ੭੭੮ ਹੈ "ਅਗਮ ਅਗੋਚਰ ਵੇਪਰਵਾਹੇ"।

੨੩. ਬਸੰਤ ਕੀ ਵਾਰ। ਤਤਕਰੇ ਵਿਚ ਪ੍ਰਤੀਕ ਨਹੀਂ ਦਿੱਤੀ। ਪਰ ਵਾਰ ਆਪਣੀ ਥਾਂ ਪੁਰ ਲਿਖੀ ਹੈ। ਇਸ ਪੰਨੇ ਪੁਰ ਵਾਰ ਦੀਆਂ ਤਿੰਨ ਪਉੜੀਆਂ ਤੋਂ ਬਿਨਾਂ ਹੋਰ ਕੋਈ ਬਾਣੀ ਨਹੀਂ।

੨੪. ਮਲਾਰ ਮਹਲਾ ੫ ਸ਼ਬਦ ਨ: ੧੮ "ਪ੍ਰਭ ਕੋ ਭਗਤਿ ਬਛਲੁ"। ਇਹ ਪ੍ਰਤੀਕ ਤਤਕਰੇ ਵਿਚ ਨਹੀਂ। ਸਫੇ ਦਾ ਅਖ਼ੀਰਲਾ ਸ਼ਬਦ ਹੈ। ਬੀੜ ਵਿਚ ਆਪਣੇ ਥਾਂ ਵਿਚ ਲਿਖਿਆ ਹੈ।

੨੫. ਕਾਨੜਾ ਮਹਲਾ ੫ ਨ: ੪੩ ਤੋਂ ਮਗਰੋਂ। "ਤਾਤੇ ਜਾਪਿ ਮਨਾ ਹਰਿ ਜਾਪਿ"। ਇਸ ਦੀ ਪ੍ਰਤੀਕ ਤਤਕਰੇ ਵਿਚ ਨਹੀਂ ਦਿੱਤੀ। ਸਫ਼ੇ ਦਾ ਛੇਕੜਲਾ ਸ਼ਬਦ ਹੈ। ਲਿਖਾਈ ਤੇ ਕਲਮ ਹੋਰ ਹੈ ਇਸ ਦਾ ਘਰ ੯ ਹੈ।

*ਨੋਟ: ਸ਼ਬਦਾਂ ਦੇ ਤਤਕਰੇ ਵਿਚ ਛਪੀਆਂ ਹੋਈਆਂ ਬੀੜਾਂ ਵਾਂਗ ਹਰ ਇਕ ਸ਼ਬਦ ਦਾ ਪੰਨਾ ਨਹੀਂ ਦਿੱਤਾ। ਪਰ ਹਰ ਇਕ ਪਾਤਸ਼ਾਹੀ ਦੇ ਸ਼ਬਦਾਂ ਦੀ ਗਿਣਤੀ ਦਿੱਤੀ ਹੋਈ ਹੈ। ਜਿਥੇ ਮਹਲਾ ਬਦਲਦਾ ਹੈ ਉਥੇ ਪਤਰੇ ਦਾ ਅੰਕ ਦਿੱਤਾ ਹੋਇਆ ਹੈ। ਭਗਤ ਬਾਣੀ ਦੇ ਸ਼ਬਦਾਂ ਦੀਆਂ ਪ੍ਰਤੀਕਾਂ ਤਤਕਰੇ ਵਿਚ ਨਹੀਂ ਦਿੱਤੀਆਂ। ਵਾਰ ਜਿਥੋਂ ਆਰੰਭ ਹੁੰਦੀ ਹੈ ਉਥੇ ਪਹਲੀ ਪਉੜੀ ਵੀ ਪਹਲੀ ਪਾਲ ਦੀ ਪ੍ਰਤੀਕ ਦਿੱਤੀ ਹੈ।*

ਪਤਰਾ ੩/੧

## ਤਤਕਰਾ ਸ਼ਬਦਾ ਕਾ

ਪਤਰਾ ੩/੨

ਸਿਰੀ ਰਾਗੁ

੧੮. ਸੋਈ ਸਾਸਤੁ ਸਉਣੁ
੧੯. ਰਸਨਾ ਸਚਾ ਸਿਮਰੀਐ
੨੦. ਸੰਤ ਜਨਹੁ ਮਿਲਿ
੨੧. ਮਿਠਾ ਕਰਿ ਕੈ ਖਾਇਆ
੨੨. ਗੋਇਲਿ ਆਇਆ
੨੩. ਤਿਚਰੁ ਵਸਹਿ ਸੁਹੇਲੜੀ
੨੪. ਕਰਣ ਕਾਰਣ ਏਕੁ
੨੫. ਸੰਚਿ ਹਰਿਧਨੁ ਪੂਜਿ
੨੬. ਦੁਕ੍ਰਿਤ ਸੁਕ੍ਰਿਤ ਮੰਧੇ
੨੭. ਤੇਰੈ ਭਰੋਸੈ ਪਿਆਰੇ
੨੮. ਸੰਤ ਜਨਾ ਮਿਲਿ
੨੯. ਗੁਰੁ ਪਰਮੇਸਰੁ ਪੂਜੀਐ
੩੦. ਸੰਤ ਜਨਹੁ ਸੁਣਿ

**੧ ਅਸਟਪਦੀਆਂ ਮਹਲਾ ੧ ਪਤਿ ੮੫**

੧. ਆਖਿ ਆਖਿ ਮਨੁ
੨. ਸਭੇ ਕੰਤ ਮਹੇਲੀਆ
੩. ਆਪੇ ਗੁਣ ਆਪੇ ਕਥੈ
੪. ਮਛੁਲੀ ਜਾਲੁ ਨ
੫. ਮਨਿ ਜੂਠੈ ਤਨਿ ਜੂਠਿ
੬. ਜਪੁ ਤਪੁ ਸੰਜਮੁ ਸਾਧੀਐ
੭. ਗੁਰ ਤੇ ਨਿਰਮਲੁ
੮. ਸੁਣਿ ਮਨ ਭੂਲੇ ਬਾਵਰੇ
੯. ਬਿਨੁ ਪਿਰ ਧਨ
੧੦. ਸਤਿਗੁਰੁ ਪੂਰਾ ਜੇ ਮਿਲੈ
੧੧. ਰੇ ਮਨ ਐਸੀ ਹਰਿ ਸਿਉ
੧੨. ਮਨਮੁਖਿ ਭੂਲੈ
੧੩. ਤ੍ਰਿਸਨਾ ਮਾਇਆ ਮੋਹਣੀ
੧੪. ਰਾਮਨਾਮਿ ਮਨੁ ਬੇਧਿਆ
੧੫. ਚਿਤੇ ਦਿਸਹਿ ਧਉਲਹਰ
੧੬. ਡੂੰਗਰੁ ਦੇਖਿ ਡਰਾਵਣੋ
੧੭. ਮੁਕਾਮੁ ਕਰਿ ਘਰਿ

**੧ ਮਹਲਾ ੩ ਪਤਿ ੯੩**

੧. ਗੁਰਮੁਖਿ ਕ੍ਰਿਪਾ ਕਰੇ
੨. ਹਉਮੈ ਕਰਮ ਕਮਾਵਦੇ
੩. ਪੰਖੀ ਬਿਰਖਿ ਸੁਹਾਵੜਾ
੪. ਗੁਰਮੁਖਿ ਨਾਮੁ
੫. ਮਾਇਆ ਮੋਹੁ ਮੇਰੈ ਪ੍ਰਭਿ
੬. ਸਹਜੈ ਨੋ ਸਭ ਲੋਚਦੀ
੭. ਸਤਿਗੁਰਿ ਮਿਲਿਐ ਫੇਰੁ
੮. ਸਤਿਗੁਰਿ ਸੇਵਿਐ ਮਨੁ

**੧ ਮਹਲਾ ੫ ਪਤਿ ੯੬**

੧. ਜਾ ਕਉ ਮੁਸਕਲੁ
੨. ਜਾਨਉ ਨਹੀ ਭਾਵੈ

*(ਇਥੇ ੫ ਇੰਚ ਥਾਂ ਖਾਲੀ ਹੈ।)*

੧ ਜੋਗੀ ਅੰਦਰਿ ਜੋਗੀਆ ਮਹਲਾ ੧ ਪਤਿ ੯੯
੧ ਪੈ ਪਾਇ ਮਨਾਈ ਸੋਇ ਜੀ ਮਹਲਾ ੫ ਪਤਿ ੧੦੦

**੧ ਪਹਿਰੇ ਪਤਿ ੧੦੩**

**ਮਹਲਾ ੧**

੧. ਪਹਿਲੈ ਪਹਰੈ ਰੈਣਿ ਕੈ
੨. ਪਹਿਲੈ ਪਹਰੈ ਰੈਣਿ ਕੈ

**ਮਹਲਾ ੪**

੧. ਪਹਿਲੈ ਪਹਰੈ ਰੈਣਿ ਕੈ

**ਮਹਲਾ ੫**

੧. ਪਹਿਲੈ ਪਹਰੈ ਰੈਣਿ ਕੈ

**੧ ਛੰਤ ਪਤਿ ੧੦੮**

**ਮਹਲਾ ੪**

੧. ਮੁੰਧ ਇਆਣੀ ਪੇਈਅੜੈ

**ਮਹਲਾ ੫**

੧. ਮਨ ਪਿਆਰਿਆ ਜੀਉ
੨. ਚਰਨ ਕਮਲ ਸਿਉ ਪ੍ਰੀਤਿ

*(ਮਹਲੇ ੫ ਛੰਤ ੨ ਦੀ ਪ੍ਰਤੀਕ ਛੰਤ ਦੀ ਪਹਲੀ ਤੁਕ "ਚਰਨ ਕਮਲ ਸਿਉ ਪ੍ਰੀਤਿ" ਤੋਂ ਦਿੱਤੀ ਹੈ, ਡਖਣੇ ਦੀ ਪਹਲੀ ਤੁਕ ਤੋਂ ਨਹੀਂ।)*

**੧ ਵਣਜਾਰਾ ਮਹਲਾ ੪**

੧. "ਹਰਿ ਹਰਿ ਉਤਮੁ ਨਾਮੁ" ਪਤਿ ੧੧੧

*(ਅੰਤਲਾ ਇਕਾਈ ਦਾ ਅੰਕ ਹਾਸ਼ੀਏ ਹੇਠ ਗਇਆ ਹੈ।)*

**੧ ਵਾਰ ਸਲੋਕਾਂ ਨਾਲਿ ਮਹਲਾ ੪ ਪਤਿ ੧੧੬**

"ਇਕੋ ਕਰਤਾ ਇਕੁ ਇਕੋ ਦੀਬਾਨੁ ਹਰਿ"

**੧ ਬਾਣੀ ਭਗਤਾਂ ਕੀ ਪਤਿ ੧੨੪**

*(ਇਸ ਤੋਂ ਅੱਗੇ ਇਸ ਕਾਲਮ ਦੀ ਥਾਂ ਖਾਲੀ)*

ਪਤਰਾ ੪/੧

**੧੨੬ ਮਾਝ**

**੧ ਚਉਪਦੇ ਮਹਲਾ ੪**



**੧ ਮਹਲਾ ੫** **ਪਤਿ ੧੨੭**



**੧ਓ ਸਤਿਗੁਰ ਪ੍ਰਸਾਦਿ**

**ਚਉਪਦੇ ਮਹਲਾ ੫**



**੧ ਅਸਟਪਦੀਆ**

**੧ ਮਹਲਾ ੧** **ਪਤਿ ੧੩੭**



**੧ ਮਹਲਾ ੩** **ਪਤਿ ੧੩੭**

ਪਤਰਾ ੪/੨

**ਮਾਝ**

**੧ ਅਸਪਟਦੀਆ ਮਹਲਾ ੪**

੧. ਆਦਿ ਪੁਰਖੁ ਅਪਰੰਪਰੁ

**੧ ਮਹਲਾ ਮਹਲਾ ੫**

੧. ਅੰਤਰਿ ਅਲਖੁ ਨ ਜਾਈ
੨. ਕਉਣੁ ਸੁ ਮੁਕਤਾ
੩. ਪ੍ਰਭੁ ਅਬਿਨਾਸੀ
੪. ਨਿਤ ਨਿਤ ਦਯੁ ਸਮਾਲੀਐ
੫. ਹਰਿ ਜਪੁ ਜਪੇ ਮਨੁ ਧੀਰੇ

**੧ ਬਾਰਾਮਾਹ ਮਹਲਾ ੫** **ਪਤਿ ੧੫੨**

੧. ਕਿਰਤਿ ਕਰਮ ਕੇ

**੧ ਦਿਨ ਰਾਤਿ ਮਹਲਾ ੫** **ਪਤਿ ੧੫੪**

੧. ਸੇਵੀ ਸਤਿਗੁਰ ਆਪਣਾ

**੧ ਵਾਰ ਮਹਲਾ ੧** **ਪਤਿ ੧੫੪**

੧. ਤੂੰ ਕਰਤਾ ਪੁਰਖੁ ਅਗੰਮਿ

**੧੬੨ ਗਉੜੀ**

੧. ਭਉ ਮੁਚੁ ਭਾਰਾ ਵਡਾ
੨. ਡਰਿ ਘਰੁ ਘਰਿ ਡਰੁ
੩. ਮਾਤਾ ਮਤਿ ਪਿਤਾ ਸੰਤੋਖੁ
੪. ਪਉਣੈ ਪਾਣੀ ਅਗਨੀ
੫. ਸੁਣਿ ਸੁਣਿ ਬੂਝੈ ਮਾਨੈ
੬. ਜਾਤੋ ਜਾਇ ਕਹਾ ਤੇ
੭. ਕਾਮ ਕ੍ਰੋਧੁ ਮਾਇਆ
੮. ਉਲਟਿਓ ਕਮਲੁ
੯. ਸਤਿਗੁਰੁ ਮਿਲੇ ਸੁ
੧੦. ਕਿਰਤੁ ਪਇਆ ਨਹ
੧੧. ਜਨਮਿ ਮਰੈ ਤ੍ਰੈਗੁਣ
੧੨. ਅੰਮ੍ਰਿਤ ਕਾਇਆ ਰਹੇ
੧੩. ਅਵਰਿ ਪੰਚ ਹਮ ਏਕ
੧੪. ਮੁੰਦ੍ਰਾ ਤੇ ਘਟ ਭੀਤਰਿ
੧੫. ਅਉਖਧ ਮੰਤ੍ਰ ਮੂਲੁ ਮਨ
੧੬. ਕਤ ਕੀ ਮਾਈ ਬਾਪੁ ਕਤ
੧੭. ਰੈਣਿ ਗਵਾਈ ਸੋਇ ਕੈ
੧੮. ਹਰਣੀ ਹੋਵਾ ਬਨਿ ਬਸਾ
੧੯. ਜੈ ਘਰਿ ਕੀਰਤਿ ਆਖੀਐ

੧੧. ਸਿਰਿ ਅਖਰੁ ਵਗਾਇਆ

*(ਇਹ ਅੰਕਾਂ ਦੀ ਭੁੱਲ ਦੋ ਪਤ੍ਰੀਕਾਂ ਨੂੰ ਅੰਕ ੧੧ ਦੇਣਾ ਤਤਕਰੇ ਵਿਚ ਹੀ ਹੈ। ਬੀੜ ਵਿਚ ਸਾਰੇ ਸ਼ਬਦ ਠੀਕ ਤਰਤੀਬ ਵਿਚ ਹਨ)*

**੧ ਮਹਲਾ ੩** **ਪਤਿ ੧੬੬**

੧. ਗੁਰਿ ਮਿਲਿਐ ਹਰਿ
੨. ਗੁਰ ਤੇ ਗਿਆਨੁ ਪਾਏ
੩. ਸੁ ਥਾਉ ਸਚੁ ਮਨੁ
੪. ਇਕਿ ਗਾਵਤ ਰਹੇ ਮਨਿ
੫. ਮਨੁ ਮਾਰੇ ਧਾਤੁ ਮਰਿ
੬. ਹਉਮੈ ਵਿਚਿ ਸਭੁ ਜਗੁ
੭. ਸੋ ਕਿਉ ਵਿਸਰੈ ਜਿਸ ਕੇ
੮. ਤੂੰ ਅਕਥੁ ਕਿਉ ਕਥਿਆ
੯. ਏਕਸੁ ਤੇ ਸਭਿ ਰੂਪ ਹਰਿ

*(ਇਥੇ ਉਪਰ ੩.੩/੪ ਇੰਚ ਥਾਂ ਖ਼ਾਲੀ ਹੈ।)*

**੧ੴ ਸਤਿਗੁਰ ਪ੍ਰਸਾਦਿ**

**ਚਉਪਦੇ ਮਹਲਾ ੩**

੧੦. ਮਨਮੁਖਿ ਸੁਤਾ ਮਾਇਆ
੧੧. ਸਚਾ ਅਮਰੁ ਸਚਾ ਪਤਿਸਾਹੁ
੧੨. ਜਿਨਾ ਗੁਰ ਮੁਖਿ ਧਿਆਇਆ
੧੩. ਗੁਰ ਸੇਵਾ ਜੁਗ ਚਾਰੇ ਹੋਈ
੧੪. ਸਤਿਗੁਰੁ ਮਿਲੈ ਵਡਭਾਗਿ
੧੫. ਜੈਸੀ ਧਰਤੀ ਊਪਰ
੧੬. ਸਭੁ ਜਗੁ ਕਾਲੈ ਵਸਿ ਹੈ
੧੭. ਪੇਈਅੜੈ ਦਿਨ ਚਾਰਿ ਹੈ
੧੮. ਸਤਿਗੁਰ ਤੇ ਗਿਆਨੁ

**੧ ਮਹਲਾ ੪** **ਪਤਿ ੧੬੯**

੧. ਪੰਡਿਤੁ ਸਾਸਤ ਸਿਮ੍ਰਿਤਿ
੨. ਨਿਰਗੁਣ ਕਥਾ ਕਥਾ ਹੈ
੩. ਮਾਤਾ ਪ੍ਰੀਤਿ ਕਰੇ ਪੁਤੁ
੪. ਭੀਖਕ ਪ੍ਰੀਤਿ ਭੀਖ ਪ੍ਰਭ
੫. ਸਤਿਗੁਰ ਸੇਵਾ ਸਫਲ
੬. ਹਰਿ ਆਪੇ ਜੋਗੀ ਡੰਡਾਧਾਰੀ
੭. ਸਾਹੁ ਹਮਾਰਾ ਤੂੰ ਧਣੀ
੮. ਜਿਉ ਜਨਨੀ ਗਰਭੁ
੯. ਕਿਰਸਾਣੀ ਕਿਰਸਾਣੁ
੧੦. ਨਿਤ ਦਿਨਸੁ ਰਾਤਿ
੧੧. ਹਮਰੈ ਮਨਿ ਚਿਤਿ ਹਰਿ
੧੨. ਕੰਚਨ ਨਾਰੀ ਮਹਿ ਜੀਉ
੧੩. ਜਿਉ ਜਨਨੀ ਸੁਤੁ ਜਣਿ
੧੪. ਜਿਸ ਮਿਲਿਐ ਮਨਿ ਹੋਇ
੧੫. ਹਰਿ ਦਇਆਲਿ ਦਇਆ
੧੬. ਜਗਜੀਵਨ ਅਪਰੰਪਰ
੧੭. ਕਰਹੁ ਕ੍ਰਿਪਾ ਜਗਜੀਵਨ
੧੮. ਤੁਮ ਦਇਆਲ ਸਰਬ
੧੯. ਮੇਰੇ ਮਨ ਸੋ ਪ੍ਰਭੁ ਸਦਾ
੨੦. ਹਮਰੇ ਪ੍ਰਾਨ ਵਸਗਤਿ

ਪਤਰਾ ੫/੧

### ੧ ਚਉਪਦੇ ੧ ਮਹਲਾ ੪



### ੧ ਮਹਲਾ ੫ ਪਤਿ ੧੮੦



### (ਚਉਪਦੇ ਮਹਲਾ ੫)

ਪਤਰਾ ੫/੨

**(ਚਉਪਦੇ ਮਹਲਾ ੫)**

੭੧. ਕਰੈ ਦੁਹਕਰਮ ਦਿਖਾਵੈ
੭੨. ਰਾਮ ਰੰਗੁ ਕਦੇ ਉਤਰਿ
੭੩. ਸਿਮਰਤ ਸੁਆਮੀ
੭੪. ਹਰਿ ਚਰਣੀ ਜਾ ਕਾ ਮਨੁ
੭੫. ਹਰਿ ਸਿਮਰਤ ਸਭਿ
੭੬. ਜਿਸ ਕਾ ਦੀਆ ਪੈਨੈ
੭੭. ਪ੍ਰਭ ਕੇ ਚਰਨ ਮਨ ਮਾਹਿ
੭੮. ਖਾਦਾ ਪੈਨਦਾ ਮੂਕਰਿ
੭੯. ਅਪਨੇ ਲੋਭ ਕਉ ਕੀਨੋ
੮੦. ਕੋਟਿ ਬਿਘਨ ਹਿਰੇ ਖਿਨ
੮੧. ਕਰਿ ਕਿਰਪਾ ਭੇਟੇ ਗੁਰ
੮੨. ਬਿਖੈ ਰਾਜ ਤੇ ਅੰਧੁਲਾ
੮੩. ਆਠ ਪਹਰ ਸੰਗੀ
੮੪. ਥਾਤੀ ਪਾਈ ਹਰਿ ਕੋ
੮੫. ਜਲਿ ਥਲਿ ਮਹੀਅਲਿ
੮੬. ਹਰਿ ਹਰਿ ਨਾਮਿ ਮਜਨੁ
੮੭. ਪਉ ਸਰਣਾਈ ਜਿਨਿ
੮੮. ਬਾਹਰਿ ਰਾਖਿਓ ਰਿਦੈ
੮੯. ਧੰਨੁ ਇਹੁ ਥਾਨੁ ਗੋਵਿੰਦ
੯੧. ਹਰਿ ਕੇ ਦਾਸ ਸਿਉ
੯੨. ਸਾ ਮਤਿ ਨਿਰਮਲ ਕਹੀਅਤ
੯੩. ਐਸੀ ਪ੍ਰੀਤਿ ਗੋਵਿੰਦ
੯੪. ਰਾਮ ਰਸਾਇਣਿ ਜੋ ਜਨ
੯੫. ਨਿਤਪ੍ਰਤਿ ਨਾਵਣੁ ਰਾਮ ਸਰਿ
੯੬. ਸੋ ਕਿਛੁ ਕਰਿ ਜਿਤੁ ਮੈਲੁ
੯੭. ਜੀਵਤ ਛਡਿ ਜਾਹਿ
੯੮. ਗਰੀਬਾ ਉਪਰਿ ਜਿ
੯੯. ਮਹਜਰੁ ਝੂਠਾ ਕੀਤੋਨੁ
੧੦੦. ਜਨ ਕੀ ਧੂਰਿ ਮਨ ਮੀਠ
੧੦੧. ਜੀਵਨ ਪਦਵੀ ਹਰਿ ਕੇ
੧੦੨. ਸਾਂਤਿ ਭਈ ਗੁਰ ਗੋਬਿਦਿ
੧੦੩ ਨੇਤ੍ਰ ਪਰਗਾਸੁ ਕੀਆ
੧੦੪. ਧਨੁ ਓਹੁ ਮਸਤਕੁ ਧਨੁ
੧੦੫. ਤੂੰ ਹੈ ਮਸਲਤਿ ਤੂੰ ਹੈ
੧੦੬. ਸਤਿਗੁਰੂ ਪੂਰਾ ਭਇਆ
੧੦੭. ਧੋਤੀ ਖੋਲਿ ਵਿਛਾਏ ਹੇਠਿ
੧੦੮. ਥਿਰ ਘਰਿ ਬੈਸਹੁ ਹਰਿਜਨ
੧੦੯. ਹਰਿ ਸੰਗਿ ਰਾਤੇ ਭਾਹਿ
੧੧੦. ਉਦਮੁ ਕਰਤ ਸੀਤਲ
੧੧੧. ਕੋਟਿ ਮਜਨ ਕੀਨੋ
੧੧੨. ਸਿਮਰਿ ਸਿਮਰਿ
੧੧੩. ਅਪਨੇ ਸੇਵਕ ਕਉ
੧੧੪. ਰਾਮ ਕੋ ਬਲੁ ਪੂਰਨ
੧੧੫. ਭੁਜਬਲ ਬੀਰ ਬ੍ਰਹਮ

**(ਚਉਪਦੇ ਮਹਲਾ ੫)**

੧੧੬. ਦਯ ਗੁਸਾਈ ਮੀਤੁਲਾ
੧੧੭. ਹੈ ਕੋਈ ਰਾਮ ਪਿਆਰੋ
੧੧੮. ਕਵਨ ਗੁਨ ਪ੍ਰਾਨਪਤਿ
੧੧੯. ਪ੍ਰਭ ਮਿਲਬੇ ਕਉ
੧੨੦. ਨਿਕਸੁ ਰੇ ਪੰਖੀ ਸਿਮਰਿ
੧੨੧. ਹਰਿ ਪੇਖਨ ਕਉ
੧੨੨. ਕਿਨ ਬਿਧਿ ਮਿਲੈ
੧੨੩. ਐਸੋ ਪਰਚਉ ਪਾਇਓ
੧੨੪. ਅਉਧ ਘਟੈ ਦਿਨਸੁ
੧੨੫. ਰਾਖੁ ਪਿਤਾ ਪ੍ਰਭ ਮੇਰੇ
੧੨੬. ਉਹੁ ਅਬਿਨਾਸੀ ਰਾਇਆ
੧੨੭. ਛੋਡਿ ਛੋਡਿ ਰੇ ਬਿਖਿਆ ਕੇ
੧੨੮. ਤੁਝ ਬਿਨੁ ਕਵਨੁ ਹਮਾਰਾ
੧੨੯. ਤੁਝ ਬਿਨੁ ਕਵਨੁ ਰੀਝਾਵੈ
੧੩੦. ਮਿਲਹੁ ਪਿਆਰੇ ਜੀਆ
੧੩੧. ਹਉ ਤਾ ਕੈ ਬਲਿਹਾਰੀ
੧੩੨. ਜੋਗ ਜੁਗਤਿ ਸੁਨਿ
੧੩੩. ਅਨੂਪ ਪਦਾਰਥੁ ਨਾਮੁ
੧੩੪. ਦਇਆ ਮਇਆ ਕਰਿ
੧੩੫. ਤੁਮ ਹਰਿ ਸੇਤੀ ਰਾਤੇ
੧੩੬. ਸਹਜਿ ਸਮਾਇਓ ਦੇਵ
੧੩੭. ਪਾਰਬ੍ਰਮ ਪੂਰਨ
੧੩੮. ਹਰਿ ਹਰਿ ਕਬਹੂ ਨ ਮਨਹੁ
੧੩੯. ਸੁਖ ਨਾਹੀ ਰੇ ਹਰਿ
੧੪੦. ਮਨ ਧਰ ਤਰਬੇ ਹਰਿ
੧੪੧. ਦੀਬਾਨੁ ਹਮਾਰੋ ਤੁਹੀ
੧੪੨. ਜੀਅ ਰੇ ਓਲਾ ਨਾਮ ਕਾ
੧੪੩. ਬਾਰਨੈ ਬਲਿਹਾਰਨੈ
੧੪੪. ਹਰਿ ਹਰਿ ਹਰਿ ਆਰਾਧੀਐ
੧੪੫. ਮਨ ਰਾਮਨਾਮ ਗੁਨ
੧੪੬. ਰਸਨਾ ਜਪੀਐ ਏਕੁ
੧੪੭. ਜਾ ਕਉ ਬਿਸਰੈ ਰਾਮ
੧੪੮. ਗਰਬੁ ਬਡੋ ਮੂਲੁ ਇਤਨੋ
੧੪੯. ਮੋਹਿ ਦਾਸਰੋ ਠਾਕੁਰ ਕੋ
੧੫੦. ਹੈ ਕੋਈ ਐਸਾ ਹਉਮੈ
੧੫੧. ਚਿੰਤਾਮਣਿ ਕਰੁਣਾਮਏ
੧੫੨. ਮੇਰੇ ਮਨ ਸਰਣਿ ਪ੍ਰਭੂ
੧੫੩. ਮੇਰੇ ਮਨ ਗੁਰੁ ਗੁਰੁ
੧੫੪. ਤ੍ਰਿਸਨਾ ਬਿਰਲੇ ਹੀ ਕੀ
੧੫੫. ਸਭਹੂ ਹੋ ਰਸੁ ਹਰਿ ਹੋ
੧੫੬. ਗੁਨ ਕੀਰਤਿ ਨਿਧਿ
੧੫੭. ਮਾਤੋ ਹਰਿ ਰੰਗਿ ਮਾਤੋ
੧੫੮. ਹਰਿਨਾਮ ਲੇਹੁ ਮੀਤਾ
੧੫੯. ਪਾਇਓ ਬਾਲਬੁਧਿ
੧੬੦. ਭਾਵਨੁ ਤਿਆਗਿਓ ਰੀ

ਪਤਰਾ ੬/੧

(ਗਉੜੀ)



*(ਇਥੇ ਛੀ ਸਤਰਾਂ ਥਾਂ ਖਾਲੀ ਹੈ)*

੬/੨

ਪਤਰਾ ੭/੧

## (ਚਉਪਦੇ ਮਹਲਾ ੫)

੧੭. ਪ੍ਰਭੁ ਹੋਇ ਕ੍ਰਿਪਾਲੁ
੧੮. ਕਰਿ ਕਿਰਪਾ ਹਰਿ
੧੯. ਜੈਸੇ ਕਿਰਸਾਣੁ ਬੋਵੈ
੨੦. ਨਉ ਨਿਧਿ ਤੇਰੈ ਸਗਲ
੨੧. ਨਿੱਕਟਿ ਜੀਅ ਕੈ ਸਦਹੀ
੨੨. ਹਰਿ ਰਸੁ ਛੋਡਿ ਹੋਛੈ ਰਸਿ
੨੩. ਜੀਅ ਪ੍ਰਾਨ ਧਨੁ ਹਰਿ
੨੪. ਅਨਦ ਬਿਨੋਦ ਭਰੇ ਪੁਰਿ
੨੫. ਗੁਰ ਕੈ ਸ਼ਬਦਿ ਬਨਾਵਹੁ
੨੬. ਬੁਧਿ ਪ੍ਰਗਾਸ ਭਈ ਮਤਿ
੨੭. ਹਰਿ ਰਸੁ ਪੀਵਤ ਸਦ ਹੀ
੨੮. ਕਾਮੁ ਕ੍ਰੋਧੁ ਲੋਭੁ ਮੋਹੁ
੨੯. ਭਈ ਪ੍ਰਾਪਤਿ ਮਾਨੁਖ
੩੦. ਤੁਝ ਬਿਨੁ ਅਵਰ ਨਾਹੀ
੩੧. ਹਰਿਜਨ ਲੀਨੇ ਪ੍ਰਭੁ
੩੨. ਅਉਖਧੁ ਖਾਇਓ
੩੩. ਬਾਂਛਤ ਨਾਹੀ ਸੁ ਬੇਲਾ
੩੪. ਸਦਾ ਸਦਾ ਆਤਮ
੩੫. ਜਾ ਕਾ ਹਰਿ ਸੁਆਮੀ
੩੬. ਕਾਮ ਕ੍ਰੋਧ ਮਾਇਆ ਮਦ
੩੭. ਤੂ ਬਿਅੰਤੁ ਅਵਿਗਤੁ
੩੮. ਰਾਜ ਮਿਲਕ ਜੋਬਨ
੩੯. ਭ੍ਰਮ ਮਹਿ ਸੋਈ ਸਗਲ
੪੦. ਜੋ ਤੁਧੁ ਭਾਵੈ ਸੋ ਪਰਵਾਨਾ
੪੧. ਜਨਮ ਜਨਮ ਕੀ ਮਲੁ
੪੨. ਬਾਹਰੁ ਧੋਇ ਅੰਤਰੁ ਮਨੁ
੪੩. ਉਦਮੁ ਕਰਤ ਹੋਵੈ ਮਨੁ
੪੪. ਅਧਮ ਚੰਡਾਲੀ ਭਈ
੪੫. ਬੰਧਨ ਕਾਟਿ ਬਿਸਾਰੇ
੪੬. ਜਾ ਤੂੰ ਸਾਹਿਬੁ ਤਾ ਭਉ
੪੭. ਅੰਮ੍ਰਿਤੁ ਨਾਮ ਤੁਮਾਰਾ
੪੮. ਆਗੈ ਹੀ ਤੇ ਸਭ ਕਿਛੁ
੪੯. ਤੂੰ ਵਿਸਰਹਿ ਤਾਂ ਸਭੁ ਕੋ
੫੦. ਕਰਿ ਕਿਰਪਾ ਪ੍ਰਭ
੫੧. ਮੋਹ ਮਲਨ ਨੀਦ ਤੇ
੫੨. ਲਾਲੁ ਚੋਲਨਾ ਤੈ ਤਨਿ
੫੩. ਦੂਖੁ ਘਨੋ ਜਬ ਹੋਤੇ ਦੂਰਿ
੫੪. ਸਾਚਿ ਨਾਮਿ ਮੇਰਾ ਮਨੁ
੫੫. ਪਾਵਤੁ ਰਲੀਆ ਜੋਬਨਿ
੫੬. ਏਕੁ ਬਗੀਚਾ ਪੇਡ ਘਨ
੫੭. ਰਾਜ ਲੀਲਾ ਤੇਰੈ ਨਾਮਿ
੫੮. ਤੀਰਥਿ ਜਾਉ ਤ ਹਉ
੫੯. ਘਰ ਮਹਿ ਸੂਖ ਬਾਹਰਿ

## (ਮਹਲਾ ੫)

੬੦. ਜਹਾ ਪਠਾਵਹੁ ਤਹ ਤਹ
੬੧. ਊਠਤ ਬੈਠਤ ਸੋਵਤ
੬੨. ਜਾ ਕੈ ਸਿਮਰਨਿ ਸੁਖ
੬੩. ਜਿਸੁ ਨੀਚ ਕਉ ਕੋਈ
੬੪. ਏਕੋ ਏਕੀ ਨੈਨ ਨਿਹਾਰਉ
੬੫. ਕੋਟਿ ਜਨਮ ਕੇ ਰਹੇ
੬੬. ਮਿਟੀ ਤਿਆਸ
੬੭. ਸਤਗੁਰੁ ਅਪਨਾ ਸਦ
੬੮. ਆਪੇ ਪੇਡੁ ਬਿਸਥਾਰੀ
੬੯. ਉਕਤਿ ਸਿਆਨਪ
੭੦. ਹਰਿ ਹਰਿ ਅਖਰ ਦੁਇ
੭੧. ਜਿਸ ਕਾ ਸਭੁ ਕਿਛੁ
੭੨. ਜਉ ਸੁਪ੍ਰਸੰਨ ਹੋਇਓ
੭੩. ਕਾਮਿ ਕ੍ਰੋਧਿ ਅੰਹਕਾਰਿ
੭੪. ਤੂੰ ਮੇਰਾ ਤਰੰਗੁ ਹਮ ਮੀਨ
੭੫. ਰੋਵਨਹਾਰੈ ਝੂਠੁ ਕਮਾਨਾ
੭੬. ਸੋਇ ਰਹੀ ਪ੍ਰਭ ਖਬਰਿ
੭੭. ਚਰਨ ਕਮਲ ਕੀ ਆਸ
੭੮. ਮਨੁ ਤ੍ਰਿਪਤਾਨੋ ਮਿਟੇ
੭੯. ਠਾਕੁਰ ਸਿਉ ਜਾ ਕੀ
੮੦. ਜਉ ਮੈਂ ਅਪੁਨਾ ਸਤਿਗੁਰੁ
੮੧. ਅਨਦਿਨੁ ਮੂਸਾ ਲਾਜੁ
੮੨. ਉਨਿ ਕੈ ਸੰਗਿ ਤੂ ਕਰਤੀ
੮੩. ਨਾ ਓਹੁ ਮਰਤਾ ਨਾ ਹਮ
੮੪. ਅਨਿਕ ਭਾਂਤਿ ਕਰਿ ਸੇਵਾ
੮੫. ਪ੍ਰਭ ਕੀ ਪ੍ਰੀਤਿ ਸਦਾ ਸੁਖ
੮੬. ਭੂਪਤਿ ਹੋਇ ਕੈ ਰਾਜੁ
੮੭. ਇਨ ਸਿਉ ਪ੍ਰੀਤਿ ਕਰੀ
੮੮. ਆਠ ਪਹਰ ਨਿਕਟਿ
੮੯. ਸਗਲ ਸੂਖ ਜਪਿ ਏਕੈ
੯੦. ਆਠ ਪਹਰ ਉਦਕ
੯੧. ਜਿਹ ਪੈਡੈ ਲੂਟੀ
੯੨. ਸਾਧੂ ਸੰਗਿ ਸਿਖਾਇਓ
੯੩. ਹਰਿ ਕਾ ਨਾਮੁ ਰਿਦੈ ਨਿਤ
੯੪. ਹਰਿਜਨ ਲੀਨੇ ਪ੍ਰਭੂ ਛਡਾਏ
੯੫. ਸਾਧੂ ਸੰਗਤਿ ਤਰਿਆ
੯੬. ਮੀਠੀ ਆਗਿਆ ਪਿਰ ਕੀ
੯੭. ਮਾਥੈ ਤ੍ਰਿਕੁਟੀ ਦ੍ਰਿਸਟਿ
੯੮. ਸਰਬ ਦੂਖ ਜਬ ਬਿਸਰਹਿ
੯੯. ਨਾਮੁ ਜਪਤ ਮਨੁ ਤਨੁ
੧੦੦. ਗਾਵਿ ਲੇਹਿ ਤੂੰ ਗਾਵਨਹਾਰੇ
੧੦੧. ਪ੍ਰਥਮੇ ਮਿਟਿਆ ਤਨ ਕਾ
੧੦੨. ਸਤਿਗੁਰ ਸਾਚੈ ਦੀਆ

*(ਨੋਟ : ਨ: ੯੪ ਦੀ ਪ੍ਰਤੀਕ "ਹਰਿਜਨ ਲੀਨੇ ਪ੍ਰਭੂ ਛਡਾਏ" ਲਿਖ ਕੇ ਕਟ ਦਿੱਤੀ ਹੈ ਪਰ ਅੱਗੇ ਗਿਣਤੀ ਠੀਕ ਨਹੀਂ ਕੀਤੀ)*

ਪਤਰਾ ੭/੨

**(ਚਉਪਦੇ ਮਹਲਾ ੫)**

੧੦੩. ਗੁਰ ਪੂਰੇ ਰਾਖਿਆ
੧੦੪. ਮੈ ਬੰਦਾ ਬੈਖਰੀਦੁ
੧੦੫. ਸਰਬ ਸੁਖਾ ਮੈ ਭਾਲਿਆ
੧੦੬. ਸਾਈ ਅਲਖੁ ਅਪਾਰੁ
੧੦੭. ਲਾਖ ਭਗਤ ਆਰਾਧਹਿ
੧੦੮. ਹਭੇ ਥੋਕ ਵਿਸਾਰਿ ਹਿਕੋ
੧੦੯. ਜਿਨਾ ਨ ਵਿਸਰੈ ਨਾਮੁ
੧੧੦. ਪੂਰਿ ਰਹਿਆ ਸ੍ਰਬ ਠਾਇ
੧੧੧. ਕਿਆ ਸੇਵਹਿ ਨਾਮੁ
੧੧੨. ਕੋਇ ਨ ਕਿਸ ਹੀ ਸੰਗਿ
੧੧੩. ਜਿਸੁ ਸਿਮਰਤ ਦੁਖੁ
੧੧੪. ਗੋਬਿੰਦ ਗੁਣੀ ਨਿਧਾਨੁ
੧੧੫. ਆਵਹੁ ਮੀਤ ਇਕਤ੍ਰ
੧੧੬. ਉਦਮੁ ਕੀਆ ਕਰਾਇਆ
੧੧੭. ਜਾ ਕਾ ਠਾਕੁਰੁ ਤੁਹੀ ਪ੍ਰਭ
੧੧੮. ਜਾ ਪ੍ਰਭ ਕੀ ਹਉ ਚੇਰੁਲੀ
੧੧੯. ਸੰਤਾ ਕੀ ਹੋਇ ਦਾਸਰੀ
੧੨੦. ਡੀਗਣ ਡੋਲਾ ਤਊ ਲਉ
੧੨੧. ਸੂਖ ਸਹਜ ਆਨਦੁ ਘਣਾ
੧੨੨. ਚਿਤਵਉ ਚਿਤਵਿ ਸਰਬ
੧੨੩. ਅੰਤਰਿ ਗਾਵਉ ਬਾਹਰਿ
੧੨੪. ਜਿਸ ਕੇ ਤੂੰ ਅਸਥਿਰੁ
੧੨੫. ਅਪੁਸਟ ਬਾਤ ਤੇ ਭਈ
੧੨੬. ਰੇ ਮੂੜੇ ਲਾਹੇ ਕਉ ਤੂੰ
੧੨੭. ਮਿਥਿਆ ਰੰਗਿ ਸੰਗਿ
੧੨੮. ਨਿਮਖ ਕਾਮ ਸੁਆਦ
੧੨੯. ਲੂਕਿ ਕਮਾਨੋ ਸੋਈ
੧੩੦. ਅਪੁਨੇ ਸੇਵਕ ਕੀ ਆਪੇ
੧੩੧. ਨਟੂਆ ਭੇਖ ਦਿਖਾਵੈ
੧੩੨. ਗੁਰ ਪ੍ਰਸਾਦਿ ਮੇਰੈ
੧੩੩. ਚਾਰਿ ਬਰਨ ਚਉਹਾ ਕੇ
੧੩੪. ਨੀਕੀ ਜੀਅ ਕੀ ਹਰਿ
੧੩੫. ਹਮਾਰੀ ਪਿਆਰੀ
੧੩੬. ਨੀਕੀ ਸਾਧ ਸੰਗਾਨੀ
੧੩੭. ਤਿਆਗਿ ਸਗਲ
੧੩੮. ਜੀਉ ਮਨੁ ਤਨੁ ਪ੍ਰਾਨ
੧੩੯. ਡੋਲਿ ਡੋਲਿ ਮਹਾ ਦੁਖੁ
੧੪੦. ਉਦਮੁ ਕਰਉ ਕਰਾਵਹੁ
ਅਗਮ ਅਗੋਚਰ ਦਰਸੁ ਤੇਰਾ ਸੋ ਪਾਇ ੧੪੦
੧੪੧. ਸਤਿਗੁਰ ਬਚਨ ਤੁਮਾਰੇ
੧੪੨. ਬਾਵਰ ਸੋਇ ਰਹੇ
੧੪੩. ਓਹਾ ਪ੍ਰੇਮ ਪਿਰੀ
੧੪੪. ਗੁਰਹਿ ਦਿਖਾਇਓ
੧੪੫. ਹਰਿ ਹਰਿ ਨਾਮੁ ਅਮੋਲਾ

**(ਚਉਪਦੇ ਮਹਲਾ ੫)**

੧੪੬. ਆਪੁਨੀ ਭਗਤਿ ਨਿਬਾਹਿ
੧੪੭. ਠਾਕੁਰ ਚਰਣ ਸੁਹਾਵੇ
੧੪੮. ਹਰਿ ਬਿਸਰਤ ਸੋ ਮੂਆ
੧੪੯. ਓਹੁ ਨੇਹੁ ਨਵੇਲਾ
੧੫੦. ਮਿਲੁ ਰਾਮ ਪਿਆਰੇ
੧੫੧. ਬਿਕਾਰ ਮਾਇਆ ਮਾਦਿ
੧੫੨. ਬਾਪਾਰਿ ਗੋਬਿੰਦ ਨਾਇ
੧੫੩. ਕੋਊ ਬਿਖਮ ਗਾੜ੍ਹ ਤੋਰੈ
੧੫੪. ਕਾਮੁ ਕ੍ਰੋਧੁ ਲੋਭੁ ਤਿਆਗੁ
੧੫੭. ਹਰਖ ਸੋਗ ਬੈਰਾਗ
੧੫੮. ਗੋਬਿੰਦ ਗੋਬਿੰਦ ਕਰਿ ਹਾਂ
੧੫੯. ਮਨਸਾ ਏਕ ਮਾਨਿ ਹਾਂ
੧੬੦. ਹਰਿ ਹਰਿ ਹਰਿ ਗੁਨੀ ਹਾਂ
੧੬੧. ਏਕਾ ਓਟ ਗਹੁ ਹਾਂ
੧੬੨. ਮਿਲਿ ਹਰਿ ਜਸੁ
੧੬੩. ਕਾਰਨ ਕਰਨ ਤੂੰ ਹਾਂ
੧੬੪. ਓਇ ਪਰਦੇਸੀਆ ਹਾਂ

**੧ ਅਸਟਪਦੀਆਂ ੧ ਮਹਲਾ ੧** **ਪਤਿ ੩੨੪**

੧. ਉਤਰਿ ਅਵਘਟਿ
੨. ਸਭਿ ਜਪ ਸਭਿ ਤਪ
੩. ਲੇਖ ਅਸੰਖ ਲਿਖਿ
੪. ਏਕੁ ਮਰੈ ਪੰਚੇ ਮਿਲਿ
੫. ਆਪੁ ਵੀਚਾਰੈ ਸੁ ਪਰਖੇ
੬. ਗੁਰਮੁਖਿ ਗਿਆਨੁ
੭. ਗਾਵਹਿ ਗੀਤੇ ਚੀਤਿ
੮. ਮਨੁ ਮੈਗਲੁ ਸਾਕਤੁ
੯. ਤਨੁ ਬਿਨਸੈ ਧਨੁ ਕਾ ਕੋ
੧੦. ਗੁਰੁ ਸੇਵੇ ਸੋ ਠਾਕੁਰੁ ਜਾਨੈ
੧੧. ਜਿਨ ਸਿਰਿ ਸੋਹਨਿ
੧੨. ਕਹਾ ਸੁ ਖੇਲ ਤਬੇਲਾ
੧੩. ਜੈਸੇ, ਗੋਇਲਿ ਗੋਇਲੀ
੧੪. ਚਾਰੇ ਕੁੰਡਾ ਢੂੰਢੀਆ
੧੫. ਮਨਸਾ ਮਨਹਿ ਸਮਾਇਲੇ
੧੬. ਚਲੇ ਚਲਣਹਾਰ ਵਾਟ
੧੭. ਕਿਆ ਜੰਗਲੁ ਢੂੰਢੀ
੧੮. ਜਿਨੀ ਨਾਮੁ ਵਿਸਾਰਿਆ
੧੯. ਰੂੜੋ ਠਾਕੁਰ ਮਾਹਰੋ ਰੂੜੀ
੨੦. ਕੇਤਾ ਆਖਣੁ ਆਖੀਐ
੨੧. ਮਨੁ ਰਾਤਉ ਹਰਿਨਾਇ
੨੨. ਆਵਣ ਜਾਣਾ ਕਿਉ ਰਹੈ

**੧ ਮਹਲਾ ੩** **ਪਤਿ ੩੩੦**

੧. ਸਾਸਤੁ ਬੇਦੁ ਸਿੰਮ੍ਰਿਤਿ
੨. ਸਤਿਗੁਰ ਹਮਰਾ ਭਰਮੁ
੩. ਆਸਾ ਆਸ ਕਰੇ ਸਭੁ ਕੋਈ
੪. ਗੁਰ ਤੇ ਸਾਂਤਿ ਊਪਜੈ
੫. ਸੁਣਿ ਮਨ ਮੰਨਿ ਵਸਾਇ

*ਨੋਟ : ਸ਼ਬਦ ਨ: ੬੭ ਤੋਂ ੧੫੪ ਤੀਕ ਸ਼ਬਦਾਂ ਦੀ ਗਿਣਤੀ ਹੜਤਾਲ ਲਾ ਕੇ ਠੀਕ ਕੀਤੀ ਹੋਈ ਹੈ। ਠੀਕ ਹੋਏ ਅੰਕ ੧੫੪ ਤੋਂ ਮਗਰੋਂ ਅੰਕ ੧੫੭ ਹੈ, ੧੫੫ ਤੇ ੧੫੬ ਕੋਈ ਨਹੀਂ। ਨੰ: ੯੪ ਨੂੰ ਜੋ ਕਟ ਦਿਤਾ ਸੀ ਤੇ ਗਿਣਤੀ ਠੀਕ ਨਹੀਂ ਸੀ ਕੀਤੀ ਉਸ ਨੂੰ ੧੪੦ ਦੇ ਦੋ ਸ਼ਬਦ ਦੇ ਕੇ ਸੋਧਿਆ ਜਾਪਦਾ ਹੈ। ਅਸਲ ਗਿਣਤੀ ਮਹਲੇ ੫ ਦੇ ਸ਼ਬਦਾਂ ਦੀ ੧੬੩ ਹੈ। ਜੋ ਬੀੜ ਵਿਚ ਠੀਕ ਦਿੱਤੀ ਹੈ। ਛਪੀਆਂ ਹੋਈਆਂ ਬੀੜਾਂ ਵਿਚ ਇਹੋ ਹੀ ਹੈ। ਸ਼ਬਦ ੧੪੮ ਦੀ ਪ੍ਰਤੀਕ ਤਤਕਰੇ ਵਿਚ ਨਹੀਂ ਦਿੱਤੀ। ਬੀੜ ਵਿਚ ਸ਼ਬਦ ਆਪਣੀ ਥਾਂ ਮੌਜੂਦ ਹੈ।*

੮/੧

**(ਆਸਾ ਅਸਟਪਦੀਆਂ ਮਹਲਾ ੩)**

੬. ਘਰੈ ਅੰਦਰਿ ਸਭੁ ਵਥੁ ਹੈ
੭. ਆਪੈ ਆਪੁ ਪਛਾਣਿਆ
੮. ਦੋਹਾਗਣੀ ਮਹਲੁ
੯. ਸਚੇ ਰਤੇ ਸੇ ਨਿਰਮਲੇ
੧੦. ਸਭ ਨਾਵੈ ਨੋ ਲੋਚਦੀ
੧੧. ਸਚਿ ਰਤੀਆ ਸੋਹਾਗਣੀ
੧੨. ਅੰਮ੍ਰਿਤੁ ਜਿਨਾ ਚਖਾਇਓਨੁ
੧੩. ਸਤਿਗੁਰ ਤੇ ਗੁਣ
੧੪. ਸਬਦੋ ਹੀ ਭਗਤ ਜਾਪਦੇ
੧੫. ਅਨਰਸ ਮਹਿ ਭੋਲਾਇਆ

**੧ ਮਹਲਾ ੫** — **ਪਤਿ ੩੩੪**

੧. ਪੰਚ ਮਨਾਏ ਪੰਚ ਰੁਸਾਏ
੨. ਮੇਰੇ ਮਨ ਹਰਿ ਸਿਉ
੩. ਪਾਰਬ੍ਰਹਮੁ ਪ੍ਰਭੁ
੪. ਜਨਮ ਮਰਣ ਦੁਖੁ ਕਟੀਐ
੫. ਸਭ ਬਿਧਿ ਤੁਮਹੀ ਜਾਨਤੇ

**੧ ਪਟੀ ਮਹਲਾ ੧** — **ਪਤਿ ੩੩੬**

੧. ਸਸੈ ਸੋਇ ਸ੍ਰਿਸਟਿ

**੧ ਪਟੀ ਮਹਲਾ ੩** — **ਪਤਿ ੩੩੭**

੧. ਅਯੋ ਅੰਙੈ ਸਭੁ ਜਗੁ

**੧ ਛੰਤ ਮਹਲਾ ੧** — **ਪਤਿ ੩੩੮**

੧. ਮੁੰਧ ਜੋਬਨਿ ਬਾਲੜੀਏ
੨. ਅਨਹਦੋ ਅਨਹਦੁ ਵਾਜੈ
੩. ਮੇਰਾ ਮਨੋ ਮੇਰਾ ਮਨੁ
੪. ਤੂੰ ਸਭਨੀ ਥਾਈ ਜਿਥੈ
੫. ਤੂੰ ਸੁਣਿ ਹਰਣਾ ਕਾਲਿਆ

**੧ ਮਹਲਾ ੩** — **ਪਤਿ ੩੪੦**

੧. ਹਮ ਘਰੇ ਸਾਚਾ ਸੋਹਿਲਾ
੨. ਸਾਜਨ ਮੇਰੇ ਪ੍ਰੀਤਮਹੁ

**੧ ਮਹਲਾ ੪** — **ਪਤਿ ੩੪੧**

੧. ਜੀਵਨੋ ਮੈ ਜੀਵਨ
੨. ਝਿਮਿ ਝਿਮੇ ਝਿਮਿ ਝਿਮਿ
੩. ਹਰਿ ਹਰਿ ਕਰਤਾ ਦੂਖ
੪. ਸਤ ਜੁਗਿ ਸਤੁ ਸੰਤੋਖ
੫. ਹਰਿ ਕੀਰਤਿ ਮਨਿ
੬. ਮਨਿ ਨਾਮੁ ਜਪਾਨਾ
੭. ਵਡਾ ਮੇਰਾ ਗੋਵਿੰਦੁ
੮. ਹਰਿ ਅੰਮ੍ਰਿਤ ਭਿੰਨੇ
੯. ਗੁਰਮੁਖਿ ਢੂੰਢਿ
੧੦. ਹਰ ਅੰਮ੍ਰਿਤ ਭਗਤਿ
੧੧. ਜਿਨ ਮਸਤਕਿ ਧੁਰਿ
੧੨. ਜਿਨ ਅੰਤਰਿ ਹਰਿ ਹਰਿ
੧੩. ਜਿਨਾ ਭੇਟਿਆ ਮੇਰਾ
੧੪. ਮੇਰੇ ਮਨ ਪਰਦੇਸੀ

**੧ ਮਹਲ ੫** — **ਪਤਿ ੩੪੬**

੧. ਅਨਦੋ ਅਨਦੁ ਘਣਾ
੨. ਅਕਥਾ ਹਰਿ ਅਕਥ
੩. ਹਰਿ ਚਰਨ ਕਮਲ ਮਨੁ

**ਛੰਤ ਮਹਲਾ ੫**

੪. ਜਲ ਦੁਧ ਨਿਆਈ
੫. ਜਾ ਕਉ ਖੋਜਹਿ ਅਸੰਖ
੬. ਨਾਮੁ ਜਪਤ ਗੋਬਿੰਦ ਨਹ
੭. ਥਿਰੁ ਸੰਤਨ ਸੋਹਾਗੁ
੮. ਮਿਲਉ ਸੰਤਨ ਕੈ ਸੰਗਿ
੯. ਪੁਰਖਪਤੇ ਭਗਵਾਨ
੧੦. ਭਿੰਨੀ ਰੈਨੜੀਐ
੧੧. ਉਠਿ ਵੰਞੁ ਵਟਾਊੜਿਆ
੧੨. ਵੰਞੁ ਮੇਰੇ ਆਲਸਾ
੧੩. ਦਿਨੁ ਰਾਤਿ ਕਮਾਇੜੋ
੧੪. ਕਮਲਾ ਕ੍ਰਮ ਭੀਤ

*[ਨੋਟ : ਛੰਦ ਪੰਦ੍ਰਾਂ ਹਨ ਇਕ ਦੀ ਪ੍ਰਤੀਕ ਤਤਕਰੇ ਵਿਚ ਨਹੀਂ। ਬੀੜ ਵਿਚ ੧੫ ਹੀ ਦਿੱਤੇ ਹਨ। ਜਿਸ ਦੀ ਪ੍ਰਤੀਕ ਤਤਕਰੇ ਵਿਚ ਨਹੀਂ ਉਹ ਬੀੜ ਵਿਚ ਨ: ੪ ਹੈ।]*

**ਵਾਰ ਮਹਲਾ ੧ ਸਲੋਕਾਂ ਨਾਲਿ**

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ

ਪਤਿ ੩੫੯

**੧ ਬਾਣੀ ਭਗਤਾਂ ਕੀ** — **ਪਤਿ ੩੭੦**

੧ੴ ਸਤਿਗੁਰ ਪ੍ਰਸਾਦਿ

੩੮੧ ਗੂਜਰੀ

**੧ ਚਉਪਦੇ ੧ ਮਹਲਾ ੧** — **ਪਤਿ ੩੮੧**

੧. ਤੇਰਾ ਨਾਮੁ ਕਰੀ
੨. ਨਾਭਿ ਕਮਲ ਤੇ ਬ੍ਰਹਮਾ

**੧ ਮਹਲਾ ੩** — **ਪਤਿ ੩੮੨**

੧. ਧ੍ਰਿਗੁ ਇਵੇਹਾ ਜੀਵਣਾ
੨. ਹਰਿ ਕੀ ਤੁਮ ਸੇਵਾ
੩. ਜੁਗ ਮਾਹਿ ਨਾਮੁ ਦੁਲੰਭੁ
੪. ਰਾਮ ਰਾਮ ਸਭੁ ਕੋ ਕਹੈ
੫. ਤਿਸੁ ਜਨ ਸਾਂਤਿ ਸਦਾ
੬. ਨਾ ਕਾਸੀ ਮਤਿ ਊਪਜੈ
੭. ਏਕੋ ਨਾਮੁ ਨਿਧਾਨੁ

**੧ ਮਹਲਾ ੪** — **ਪਤਿ ੩੮੩**

੧. ਹਰਿ ਕੇ ਜਨ ਸਤਿਗੁਰ
੨. ਗੋਵਿੰਦੁ ਗੋਵਿੰਦੁ ਪ੍ਰੀਤਮ
੩. ਹਰਿਜਨ ਊਤਮ
੪. ਹੋਹੁ ਦਇਆਲ ਮੇਰਾ
੫. ਗੁਰਮੁਖਿ ਸਖੀ ਸਹੇਲੀ
੬. ਜਿਨ ਸਤਿਗੁਰੁ ਪੁਰਖੁ
੭. ਮਾਈ ਬਾਪ ਪੁਤ੍ਰ ਸਭਿ

**੧ ਮਹਲਾ ੫** — **ਪਤਿ ੩੮੫**

੧. ਕਾਹੇ ਰੇ ਮਨ ਚਿਤਵਹਿ
੨. ਕਿਰਿਆਚਾਰ ਕਰਹਿ
੩. ਹਰਿ ਧਨੁ ਜਾਪ ਹਰਿ ਧਨੁ
੪. ਜਿਸੁ ਸਿਮਰਤ ਸਭਿ

੮/੨

[ਗੂਜਰੀ ਚਉਪਦੇ ਮਹਲਾ ੫]

੫. ਮਤਾ ਕਰੈ ਪਛਮ ਕੈ ਤਾਈ
੬. ਨਾਮੁ ਨਿਧਾਨੁ ਜਿਨਿ
੭. ਜਿਸੁ ਮਾਨੁਖ ਪਹਿ
੮. ਪ੍ਰਥਮੇ ਗਰਭ ਮਾਤਾ ਕੇ
੯. ਦੂਖ ਬਿਨਸੇ ਸੁਖ ਕੀਆ
੧੦. ਪਤਿਤ ਪਵਿਤ੍ਰ ਲੀਏ
੧੧. ਹੈ ਨਾਹੀ ਕੋਊ ਬੂਝਨਹਾਰੋ
੧੨. ਮਤਾ ਮਸੂਰਤਿ ਅਵਰ
੧੩. ਦਿਨੁ ਰਾਤੀ ਆਰਾਧਹੁ
੧੪. ਮੁਨਿ ਜੋਗੀ ਸਾਸਤ੍ਰਗਿ
੧੫. ਦੁਇ ਕਰ ਜੋੜਿ ਕਰੀ
੧੬. ਮਾਤਾ ਪਿਤਾ ਭਾਈ ਸੁਤ
੧੭. ਆਲ ਜਾਲ ਭ੍ਰਮ ਮੋਹ
੧੮. ਖਿਨ ਮਹਿ ਥਾਪਿ
੧੯. ਤੂੰ ਦਾਤਾ ਜੀਆ ਸਭਨਾ
੨੦. ਕਰਿ ਕਿਰਪਾ ਅਪਨਾ
੨੧. ਬ੍ਰਹਮ ਲੋਕ ਅਰੁ ਰੁਦ੍ਰ
੨੨. ਅਪਜਸੁ ਮਿਟੈ ਹੋਵੈ
੨੩. ਬਿਸੰਭਰ ਜੀਅਨ ਕੋ
੨੪. ਜਨ ਕੀ ਪੈਜ ਸਵਾਰੀ
੨੫. ਕਬਹੂ ਹਰਿ ਸਿਉ ਚੀਤੁ
੨੬. ਰਸਨਾ ਰਾਮ ਰਾਮ ਰਵੰਤ
੨੭. ਛਾਡਿ ਸਗਲ ਸਿਆਣਪਾ
੨੮. ਆਪਨਾ ਗੁਰੁ ਸੇਵਿ ਸਦ
੨੯. ਗੁਰ ਪ੍ਰਸਾਦੀ ਪ੍ਰਭੁ
੩੦. ਅਹੰਬੁਧਿ ਬਹੁ ਸਘਨ
੩੧. ਆਰਾਧਿ ਸ੍ਰੀਧਰ ਸਫਲ
੩੨. ਤੂੰ ਸਮਰਥ ਸਰਨਿ ਕੋ

**੧ ਅਸਟਪਦੀਆ ੧ ਮਹਲਾ ੧** — **ਪਤਿ ੩੯੩**

੧. ਏਕ ਨਗਰੀ ਪੰਚ ਚੋਰ
੨. ਕਵਨ ਕਵਨ ਜਾਚਹਿ
੩. ਐਜੀ ਜਨਮਿ ਮਰੈ ਆਵੈ
੪. ਐਜੀ ਨਾ ਹਮ ਉਤਮ
੫. ਭਗਤਿ ਪ੍ਰੇਮ ਆਰਾਧਿਤੰ

**੧ ਮਹਲਾ ੩** — **ਪਤਿ ੩੯੫**

੧. ਨਿਰਤਿ ਕਰੀ ਇਹੁ ਮਨੁ

**੧ ਮਹਲਾ ੪** — **ਪਤਿ ੩੯੫**

੧. ਹਰਿ ਬਿਨੁ ਜੀਅਰਾ

**੧ ਮਹਲਾ ੫** — **ਪਤਿ ੩੯੬**

੧. ਰਾਜਨ ਮਹਿ ਤੂੰ ਰਾਜਾ
੨. ਨਾਥ ਨਰਹਰ ਦੀਨ

**੧ ਵਾਰ ਮਹਲਾ ੩** — **ਪਤਿ ੩੯੯**

੧. ਆਪਣਾ ਆਪੁ ਉਪਾਇਓਨ

**੧ ਵਾਰ ਮਹਲਾ ੫** — **ਪਤਿ ੪੦੩**

੧. ਅਕੁਲ ਨਿਰੰਜਨ ਪੁਰਖ

**੧ ਬਾਣੀ ਭਗਤਾਂ ਕੀ** — **ਪਤਿ ੪੦੭**

**੧ੴ ਸਤਿਗੁਰ ਪ੍ਰਸਾਦਿ**

**੪੧੨ ਦੇਵਗੰਧਾਰੀ**

**੧ ਮਹਲਾ ੪** — **ਪਤਿ ੪੧੨**

੧. ਸੇਵਕ ਜਨ ਬਨੇ ਠਾਕੁਰ
੨. ਮੇਰੋ ਸੁੰਦਰੁ ਕਹਹੁ ਮਿਲੈ
੩. ਮੇਰੇ ਮਨ ਮੁਖਿ ਹਰਿ ਹਰਿ
੪. ਅਬ ਹਮ ਚਲੀ ਠਾਕੁਰ
੫. ਹਰਿ ਗੁਣ ਗਾਵੈ ਹਉ
੬. ਹਰਿ ਕੇ ਨਾਮ ਬਿਨਾ

**੧ ਮਹਲਾ ੫** — **ਪਤਿ ੫੧੩**

੧. ਮਾਈ ਗੁਰ ਚਰਣੀ ਚਿਤੁ
੨. ਮਾਈ ਹੋਨਹਾਰ ਸੋ
੩. ਮਾਈ ਸੁਨਤ ਸੋਚ ਭੈ
੪. ਮਨ ਹਰਿ ਕੀਰਤਿ ਕਰਿ
੫. ਮਨ ਜਿਉ ਅਪੁਨੇ ਪ੍ਰਭ
੬. ਪ੍ਰਭ ਜੀ ਤਉ ਪ੍ਰਸਾਦਿ
੭. ਮਨ ਸਗਲ ਸਿਆਨਪ
੮. ਹਰਿ ਪ੍ਰਾਨ ਪ੍ਰਭੂ ਸੁਖ ਦਾਤੇ
੯. ਸੋ ਪ੍ਰਭੁ ਜਤ ਕਤ ਪੇਖਿਓ
੧੦. ਹਰਿ ਰਾਮਨਾਮੁ ਜਪਿ
੧੧. ਮਨ ਕਹ ਅਹੰਕਾਰਿ
੧੨. ਮਨ ਗੁਰ ਮਿਲਿ ਨਾਮੁ
੧੩. ਮਾਈ ਜੋ ਪ੍ਰਭ ਕੇ ਗੁਨ
੧੪. ਚੰਚਲੁ ਸੁਪਨੈ ਹੀ
੧੫. ਸਰਬ ਸੁਖਾ ਗੁਰ ਚਰਨਾ
੧੬. ਅਪੁਨੇ ਹਰਿ ਪਹਿ
੧੭. ਗੁਰ ਕੇ ਚਰਨ ਰਿਦੈ
੧੮. ਮਾਈ ਪ੍ਰਭ ਕੇ ਚਰਨ
੧੯. ਪ੍ਰਭ ਜੀਉ ਪੇਖਉ ਦਰਸੁ
੨੦. ਤੇਰਾ ਜਨੁ ਰਾਮ ਰਸਾਇਣਿ
੨੧. ਮਾਈ ਗੁਰ ਬਿਨ
੨੨. ਮੀਤਾ ਐਸੇ ਹਰਿ ਜੀਉ
੨੩. ਦਰਸਨ ਨਾਮ ਕਉ ਮਨੁ
੨੪. ਅੰਮ੍ਰਿਤਾ ਪ੍ਰਿਅ ਬਚਨ
੨੫. ਹਰਿ ਜਪਿ ਸੇਵਕੁ ਪਾਰਿ
੨੬. ਕਰਤ ਫਿਰੇ ਬਨ ਭੇਖ
੨੭. ਮੈ ਪੇਖਿਓ ਰੀ ਊਚਾ
੨੮. ਮੈ ਬਹੁ ਬਿਧਿ ਪੇਖਿਓ
੨੯. ਏਕੈ ਰੇ ਹਰਿ ਏਕੈ ਜਾਨ
੩੦. ਜਾਨੀ ਨ ਜਾਈ ਤਾ ਕੀ
੩੧. ਧਿਆਏ ਗਾਏ ਕਰਨੈਹਾਰ
੩੨. ਉਲਟੀ ਰੇ ਮਨ ਉਲਟੀ
੩੩. ਸਭ ਦਿਨ ਕੇ ਸਮਰਥ

*[ਨੋਟ : ਅਗੇ ਸਿਆਹੀ ਤੇ ਲਿਖਤ ਹੋਰ ਹੈ, ਬ੍ਰੀਕ ਕਲਮ ਹੈ।]*

੩੪. ਆਪਨੇ ਸਤਿਗੁਰ ਪਹਿ ਬਿਨਉ
੩੫. ਅਨਾਥ ਨਾਥ ਪ੍ਰਭ ਹਮਾਰੇ
੩੬. ਪ੍ਰਭ ਇਹੈ ਮਨੋਰਥੁ ਮੇਰਾ

*[ਨੋਟ : ਇਹ ਨਵੇਂ ਨੰਬਰ ਦੇ ਕੇ ਫਿਰ ਅੰਕ ਠੀਕ ਨਹੀਂ ਕੀਤੇ। ਜੇ ਗਿਣਤੀ ਠੀਕ ਕੀਤੀ ਜਾਵੇ ਤਾਂ ਕੁਲ ਸ਼ਬਦ ੩੮ ਹੋ ਜਾਂਦੇ ਹਨ, ਜੋ ਗਿਣਤੀ ਬੀੜ ਵਿਚ ਹੈ, ਸ਼ਬਦ 'ਠਾਕੁਰ ਹੋਇ ਆਪ ਦਇਆਲ' ਦੀ ਪ੍ਰਤੀਕ ਨਹੀਂ ਦਿੱਤੀ। ਦੇਵਗੰਧਾਰੀ ਦੇ ਮੁਕਣ ਪੁਰ ਦੋ ਸਤਰਾਂ ਦੀ ਥਾਂ ਖਾਲੀ ਹੈ।]*

ੴ ਘ ॥ ੴ ਛੰ ਸ ੭.੧

*[ਨੋਟ : ਇਸ ਦੀ ਪ੍ਰਤੀਕ ਹੇਠਲੇ ਹਾਸ਼ੀਏ ਹੇਠਾਂ ਆ ਜਾਣ ਕਰਕੇ ਮੁੜ ਹੋਰ ਕਲਮ ਤੇ ਸਿਆਹੀ ਨਾਲ ਲਿਖੀ ਹੈ।]*

*"ਤੂੰ ਆਪੇ ਹੀ ਆਪਿ ਆਪਿ ਹੈ"*

ੴ/੨ ੪੬੧ ਸੋਰਠਿ

**੧ ਚਉਪਦੇ**

**੧ ਮਹਲਾ ੧** **ਪਤਿ ੪੬੧**

੧. ਸਭਨਾ ਮਰਣਾ ਆਇਆ
੨. ਮਨੁ ਹਾਲੀ ਕਿਰਸਾਣੀ
੩. ਮਾਇ ਬਾਪ ਕੋ ਬੇਟਾ
੪. ਪੁੜੁ ਧਰਤੀ ਪੁੜੁ ਪਾਣੀ
੫. ਹਉ ਪਾਪੀ ਪਤਿਤੁ
੬. ਅਲਖ ਅਪਾਰ ਅਗੰਮ
੭. ਜਿਉ ਮੀਨਾ ਬਿਨੁ ਪਾਣੀਐ
੮. ਤੂੰ ਪ੍ਰਭ ਦਾਤਾ ਦਾਨਿ ਮਤਿ
੯. ਜਿਸੁ ਜਲਨਿਧਿ ਕਾਰਣਿ
੧੦. ਅਪਨਾ ਘਰੁ ਮੂਸਤ
੧੧. ਸਰਬ ਜੀਆ ਸਿਰਿ
੧੨. ਜਾ ਤਿਸੁ ਭਾਵਾ ਤਦ

**੧ ਮਹਲਾ ੩** **ਪਤਿ ੪੬੪**

੧. ਸੇਵਕ ਸੇਵ ਕਰਹਿ
੨. ਭਗਤਿ ਖਜਾਨਾ ਭਗਤਨ
੩. ਦਾਸਨਿ ਦਾਸੁ ਹੋਵੈ ਤਾ
੪. ਹਰਿ ਜੀਉ ਤੁਧੁ ਨੋ ਸਦਾ
੫. ਗੁਰਮੁਖਿ ਭਗਤਿ ਕਰਹਿ
੬. ਸੋ ਸਿਖੁ ਸਾਖੀ ਬੰਧਪੁ ਹੈ ਭਾਈ
੭. ਸਚੀ ਭਗਤਿ ਸਤਿਗੁਰ
੮. ਸਤਿਗੁਰ ਮਿਲਿਐ
੯. ਤਿਹੀ ਗੁਣੀ ਤ੍ਰਿਭਵਣ
੧੦. ਸਤਿਗੁਰੁ ਸੁਖ ਸਾਗਰੁ
੧੧. ਬਿਨੁ ਸਤਿਗੁਰ ਸੇਵੇ
੧੨. ਸਤਿਗੁਰ ਸੇਵੇ ਤਾ ਸਹਜ

**੧ ਮਹਲਾ ੪** **ਪਤਿ ੪੬੬**

੧. ਆਪੇ ਆਪਿ ਵਰਤਦਾ
੨. ਆਪੇ ਅੰਡਜ ਜੇਰਜ
੩. ਆਪੇ ਹੀ ਸਭੁ ਆਪਿ ਹੈ
੪. ਆਪੇ ਕੰਡਾ ਆਪਿ ਤਰਾਜੀ
੫. ਆਪੇ ਸ੍ਰਿਸਟਿ ਉਪਾਇਦਾ
੬. ਆਪੇ ਸੇਵਾ ਲਾਇਦਾ
੭. ਅਨਿਕ ਜਨਮ ਵਿਛੁੜੇ
੮. ਹਰਿ ਸਿਉ ਪ੍ਰੀਤਿ ਅੰਤਰੁ
੯. ਅਚਰੁ ਚਰੈ ਤਾ ਸਿਧਿ ਹੋਈ

**੧ ਮਹਲਾ ੫** **ਪਤਿ ੫੬੮**

੧. ਕਿਸੁ ਹਉ ਜਾਚੀ ਕਿਸੁ
੨. ਗੁਰੁ ਗੋਵਿੰਦੁ ਸਲਾਹੀਐ
੩. ਜਉ ਲਉ ਭਾਉ ਅਭਾਉ
੪. ਪੁਤ੍ਰ ਕਲਤ੍ਰ ਲੋਕ ਗ੍ਰਿਹ
੫. ਗੁਰੁ ਪੂਰਾ ਭੇਟਿਓ ਵਡਭਾਗੀ
੬. ਸੁਖੀਏ ਕਉ ਪੇਖੈ ਸਭ

**ੴ ਸਤਿਗੁਰ ਪ੍ਰਸਾਦਿ**

**ਮਹਲਾ ੫**

੭. ਤਨੁ ਸੰਤਨ ਕਾ ਧਨੁ ਸੰਤਨ
੮. ਜਾਕੈ ਹਿਰਦੈ ਵਸਿਆ ਤੂੰ
੯. ਸਗਲ ਸਮਗ੍ਰੀ ਮੋਹਿ
੧੦. ਖੋਜਤ ਖੋਜਤ ਖੋਜਿ
੧੧. ਕਰਿ ਇਸਨਾਨੁ ਸਿਮਰਿ
੧੨. ਏਕੁ ਪਿਤਾ ਏਕਸ ਕੇ
੧੩. ਕੋਟਿ ਬ੍ਰਹਮੰਡ ਕੋ ਠਾਕੁਰੁ
੧੪. ਜਿਨਾ ਬਾਤ ਕੋ ਬਹੁਤੁ
੧੫. ਚਰਨ ਕਮਲ ਸਿਉ
੧੬. ਰਾਜਨ ਮਹਿ ਰਾਜਾ
੧੭. ਹਮ ਮੈਲੇ ਤੁਮ ਊਜਲ
੧੮. ਮਾਤ ਗਰਭ ਮਹਿ
੧੯. ਹਮ ਸੰਤਨ ਕੀ ਰੇਨੁ
੨੦. ਜੇਤੀ ਸਮ੍ਰਗੀ ਦੇਖਹੁ ਰੇ
੨੧. ਮਿਰਤਕ ਕਉ ਪਾਇਓ
੨੨. ਰਤਨੁ ਛਾਡਿ ਕਉਡੀ
੨੩. ਗੁਣ ਗਾਵਹੁ ਪੂਰਨ
੨੪. ਕਰਣ ਕਰਾਵਣਹਾਰ
੨੫. ਪ੍ਰਭ ਕੀ ਸਰਣਿ ਸਗਲ
੨੬. ਮਾਇਆ ਮੋਹ ਮਗਨੁ
੨੭. ਪਾਰਬ੍ਰਹਮ ਹੋਆ ਸਹਾਈ
੨੮. ਬਿਨਸੈ ਮੋਹੁ ਮੇਰਾ ਅਰੁ
੨੯. ਸਗਲ ਬਨਸਪਤਿ
੩੦. ਜਾਕੈ ਸਿਮਰਣਿ ਹੋਇ
੩੧. ਕਾਮ ਕ੍ਰੋਧ ਲੋਭ ਝੂਠ
੩੨. ਜਾ ਕੈ ਸਿਮਰਣਿ ਸਭੁ
੩੩. ਅਬਿਨਾਸੀ ਜੀਅਨ ਕੋ
੩੪. ਜਨਮ ਜਨਮ ਕੇ ਦੂਖ
੩੫. ਅੰਤਰਿ ਕੀ ਗਤਿ ਤੁਮ ਹੀ
੩੬. ਭਏ ਕ੍ਰਿਪਾਲ ਗੁਰੂ
੩੭. ਗੁਰ ਕੇ ਚਰਨ ਬਸੇ ਰਿਦ
੩੮. ਸੰਚਨਿ ਕਰਉ ਨਾਮ
੩੯. ਗੁਰ ਪੂਰੈ ਅਪਨੀ ਕਲ
੪੦. ਸੂਖ ਮੰਗਲ ਕਲਿਆਣ
੪੧. ਸਾਧੂ ਸੰਗਿ ਭਇਆ
੪੨. ਗਏ ਕਲੇਸ ਰੋਗ ਸਭਿ
੪੩. ਸਿਮਰਿ ਸਿਮਰਿ ਗੁਰੁ
੪੪. ਹਮਰੀ ਗਣਤ ਨ ਗਣੀਆ
੪੫. ਦੁਰਤੁ ਗਵਾਇਆ ਹਰਿ ਪ੍ਰਭਿ
੪੬. ਬਖਸਿਆ ਪਾਰਬ੍ਰਹਮ
੪੭. ਭਏ ਕ੍ਰਿਪਾਲ ਸੁਆਮੀ
੪੮. ਸੰਤਹੁ ਹਰਿ ਹਰਿ ਨਾਮੁ

੧੦/੧ **(ਚਉਪਦੇ ਮਹਲਾ ੫)**

੪੯. ਮੇਰਾ ਸਤਿਗੁਰੁ ਰਖਵਾਲਾ
੫੦. ਜੀਅ ਜੰਤ੍ਰ ਸਭਿ ਤਿਸ ਕੇ
੫੧. ਮਿਲਿ ਪੰਚਹੁ ਨਹੀ
੫੨. ਹਿਰਦੈ ਨਾਮੁ ਵਸਾਇਹੁ
੫੩. ਗੁਰਿ ਪੂਰੈ ਕਿਰਪਾ ਧਾਰੀ
੫੪. ਸਾਹਿਬੁ ਗੁਨੀ ਗਹੇਰਾ
੫੫. ਸੂਖ ਸਹਜ ਆਨੰਦਾ
੫੬. ਠਾਢਿ ਪਾਈ ਕਰਤਾਰੇ
੫੭. ਵਿਚਿ ਕਰਤਾ ਪੁਰਖੁ
੫੮. ਪਾਰਬ੍ਰਹਮਿ ਨਿਬਾਹੀ
੫੯. ਗੁਰਿ ਪੂਰੈ ਚਰਨੀ
੬੦. ਗੁਰਿ ਪੂਰੈ ਕੀਤੀ ਪੂਰੀ
੬੧. ਦਹ ਦਿਸ ਛਤ੍ਰ ਮੇਘ
੬੨. ਗਈ ਬਹੋੜੁ ਬੰਦੀ ਛੋੜੁ
੬੩. ਸਿਮਰਿ ਸਿਮਰਿ ਪ੍ਰਭ
੬੪. ਗੁਰੁ ਪੂਰਾ ਨਮਸਕਾਰੇ
੬੫. ਰਾਮਦਾਸ ਸਰੋਵਰਿ
੬੬. ਜਿਤੁ ਪਾਰਬ੍ਰਹਮੁ ਚਿਤਿ
੬੭. ਆਗੈ ਸੁਖੁ ਗੁਰਿ ਦੀਆ
੬੮. ਗੁਰ ਕਾ ਸਬਦੁ ਰਖਵਾਰੇ
੬੯. ਗੁਰ ਅਪੁਨੇ ਬਲਿਹਾਰੀ
੭੦. ਤਾਪੁ ਗਵਾਇਆ ਗੁਰਿ
੭੧. ਸੋਈ ਕਰਾਇ ਜੋ ਤੁਧੁ
੭੨. ਹਰਿਨਾਮੁ ਰਿਦੈ ਪਰੋਇਆ
੭੩. ਗੁਰ ਮਿਲਿ ਪ੍ਰਭੂ ਚਿਤਾਰਿਆ
੭੪. ਪਾਰਬ੍ਰਹਮਿ ਸਾਜਿ
੭੫. ਸਦਾ ਸਦਾ ਹਰਿ ਜਾਪੇ
੭੬. ਅਪਨਾ ਗੁਰੂ ਧਿਆਏ
੭੭. ਪਰਮੇਸਰਿ ਦਿਤਾ ਬੰਨਾ
੭੮. ਐਥੈ ਓਥੈ ਰਖਵਾਲਾ
੭੯. ਸਤਿਗੁਰ ਪੂਰੇ ਭਾਣਾ
੮੦. ਗਰੀਬੀ ਗਦਾ ਹਮਾਰੀ
੮੧. ਗੁਰਿ ਪੂਰੈ ਪੂਰੀ ਕੀਨੀ
੮੨. ਗੁਰੁ ਪੂਰਾ ਆਰਾਧੇ
੮੩. ਭੂਖੇ ਖਾਵਤ ਲਾਜ ਨ
੮੪. ਸੂਖ ਸਾਂਦਿ ਘਰਿ ਆਇਆ
੮੫. ਪ੍ਰਭੁ ਅਪੁਨਾ ਰਿਦੈ
੮੬. ਹਰਿ ਮਨਿ ਤਨਿ ਵਸਿਆ
੮੭. ਆਗੈ ਸੁਖੁ ਮੇਰੈ ਮੀਤਾ
੮੮. ਨਾਲਿ ਨਾਰਾਇਣ ਮੇਰੈ
੮੯. ਸਰਬ ਸੁਖਾ ਕਾ ਦਾਤਾ
੯੦. ਕਰਨ ਕਹਾਵਨ ਹਰਿ
੯੧. ਭਇਓ ਕਿਰਪਾਲੁ

**[ਚਉਪਦੇ ਮਹਲਾ ੫]**

੯੨. ਸਿਮਰਉ ਅਪੁਨਾ ਸਾਂਈ
੯੩. ਸੁਨਹੁ ਬਿਨੰਤੀ ਠਾਕੁਰ
੯੪. ਜੀਅ ਜੰਤ ਸਭਿ ਵਸਿ

**੧ ਅਸਟਪਦੀਆਂ ਮਹਲਾ ੧ — ਪਤਿ ੪੮੪**

੧. ਦੁਬਿਧਾ ਨ ਪੜਉ
੨. ਆਸਾ ਮਨਸਾ ਬੰਧਨੀ
੩. ਜਿਨੀ ਸਤਿਗੁਰੁ ਸੇਵਿਆ
੪. ਤੂ ਗੁਣ ਦਾਤੋ ਨਿਰਮਲੋ

**੧ ਮਹਲਾ ੩ — ਪਤਿ ੪੮੬**

੧. ਭਗਤਾ ਦੀ ਸਦਾ ਤੂ
੨. ਨਿਗੁਣਿਆ ਨੋ ਆਪੇ
੩. ਹਰਿ ਜੀਉ ਸਬਦੇ ਜਾਪਦਾ

**੧ ਮਹਲਾ ੫ — ਪਤਿ ੪੮੭**

੧. ਸਭੁ ਜਗੁ ਜਿਨਹਿ
੨. ਮਾਤ ਗਰਭ ਦੁਖ ਸਾਗਰੋ
੩. ਪਾਠੁ ਪੜਿਓ ਅਰੁ ਬੇਦੁ

**੧ ਵਾਰ ਮਹਲਾ ੪ — ਪਤਿ ੪੯੦**

੧. ਤੂ ਆਪੇ ਸ੍ਰਿਸਟਿ ਕਰਤਾ ਸਿਰਜਣ ਹਾਰਿਆ

**੧ ਭਗਤ ਬਾਣੀ — ਪਤਿ ੪੯੭**

*[ਇਥੇ ੨੧ ਸਤਰਾਂ ਦੀ ਥਾਂ ਖਾਲੀ ਹੈ।]*

